

ੴ ਸਤਿਗੁਰ ਪ੍ਰਸਾਦਿ ॥



# ਕੇਸ਼ ਵਿਸ਼ੇਸ਼ਤਾ

ਗਿਆਨੀ ਭਾਗ ਸਿੰਘ ਅੰਬਾਲਾ



੧ੴ ਸਤਿਗੁਰ ਪ੍ਰਸਾਦਿ ॥



## ਅਦੁਤੀ ਦਾਤਿ

# ਕੇਸ਼ ਵਿਸ਼ੇਸ਼ਤਾ

ਰਹਿਣੀ ਰਹੈ ਸੋਈ ਸਿਖ ਮੇਰਾ

ਲੇਖਕ

**ਗਿਆਨੀ ਭਾਗ ਸਿੰਘ ਅੰਬਾਲਾ**

ਭੇਟਾ ੨-੦੦

ਪਹਿਲੀ ਵਾਰ ੩੦੦੦
ਦੂਜੀ ਵਾਰ ੩੦੦੦
ਤੀਜੀ ਵਾਰ ੨੧੦੦
ਚੌਥੀ ਵਾਰ ੨੧੦੦

ਮਿਲਣ ਦਾ ਪਤਾ
**ਸ਼੍ਰੋਮਣੀ ਸਿੱਖ ਸਮਾਜ,**
੧੦੦, ਸੰਤ ਨਗਰ,
ਨਵੀਂ ਦਿੱਲੀ-੨੪

ਪ੍ਰਿੰਟਰ :
**ਗੁਰਮਤਿ ਪ੍ਰਿੰਟਿੰਗ ਪ੍ਰੈਸ,**
ਪਹਾੜ ਗੰਜ, ਨਵੀਂ ਦਿੱਲੀ-੫੫

# ਸ ਮ ਰ ਪ ਣ

ਜਿਸ ਗੁਰ ਨਾਨਕ ਦਸਵੇਂ ਜਾਮੇਂ,
ਗੁਰੂ ਗੋਬਿੰਦ ਸਿੰਘ ਨਾਮ ਕਹਾਇਆ।
ਆਪੇ ਗੁਰ, ਚੇਲਾ ਬਣ ਆਪੇ,
ਕੇਸਾਧਾਰੀ ਪੰਥ ਚਲਾਇਆ।
ਅੰਮ੍ਰਿਤ ਦੇ ਪੰਜ ਮਾਰ ਕੇ ਛੱਟੇ,
ਗਿਦੜਾਂ ਤੋਂ ਜਿਸ ਸ਼ੇਰ ਬਣਾਇਆ।
"ਭਾਗ ਹਰੀ" ਨੇ ਉਸ ਸਤਿਗੁਰ ਦੀ,
"ਕੇਸ ਵਿਸ਼ੇਸ਼ਤਾ" ਭੇਟ ਚੜ੍ਹਾਇਆ।

# ਕੇਸ਼ ਵਿਸ਼ੇਸ਼ਤਾ ਸਬੰਧੀ

## ਦੋ ਸ਼ਬਦ

ਗਿਆਨੀ ਭਾਗ ਸਿੰਘ ਜੀ ਅੰਬਾਲਾ ਵਲੋਂ ਰਚਿਤ ਪੁਸਤੱਕ 'ਕੇਸ਼ ਵਿਸ਼ੇਸ਼ਤਾ' ਵਾਚ-ਵੀਚਾਰ ਕੇ ਮੈਨੂੰ ਹਾਰਦਿਕ ਪ੍ਰਸੰਨੱਤਾ ਹੋਈ ਹੈ। ਗਿਆਨੀ ਜੀ ਇਕ ਪੁਰਾਣੇ, ਸਿਆਣੇ, ਸੁਲਝੇ ਤੇ ਗੁਰਮਤਿ ਦੀ ਡੂੰਘਾਈਆਂ ਵਿਚ ਚੁੱਭੀ ਲਾ ਅਮੁਲੀਕ ਰਤਨ ਚੁਣ ਕੇ ਸਰਲ-ਸੁਖੈਨ ਅਤੇ ਭਾਵ ਪੂਰਤਿ ਢੰਗ ਨਾਲ ਉਨ੍ਹਾਂ ਦੀ ਵਿਆਖਿਆ ਕਰਨ ਵਾਲੇ ਪਰਸਿੱਧ ਵਿਦਵਾਨ ਹਨ। ਇਨ੍ਹਾਂ ਦੀ ਵੱਡੀ ਉਮਰ ਗੁਰਮਤਿ ਦੀ ਡੂੰਘੀ ਸਾਇੰਟਫ਼ਿਕ ਵਿਆਖਿਆ ਕਰਨ ਵਿਚ ਸਫਲ ਹੋਈ ਹੈ।

"ਕੇਸ਼ ਵਿਸ਼ੇਸ਼ਤਾ" ਰਾਹੀਂ ਅਜੋਕੇ ਜੁਗ ਦੇ ਭੱਖਦੇ ਮਸਲੇ ਨੂੰ ਹੱਥ ਵਿਚ ਲੈ ਕੇ ਖੋਜੀ ਅਤੇ ਗੁਰਮਤਿ ਅਵਲੰਬੀਆਂ ਉਤੇ ਗਿਆਨੀ ਜੀ ਨੇ ਇਕ ਵੱਡਾ ਉਪਕਾਰ ਕੀਤਾ ਹੈ। ਪੁਸਤਕ ਵੀਚਾਰਾਂ, ਯੁਕਤੀਆਂ ਅਤੇ ਪ੍ਰਮਾਣਾਂ ਨਾਲ ਭਰਪੂਰ ਹੈ ਜੋ ਇਸ ਨੂੰ ਹੋਰ ਵੀ ਜ਼ਰੂਰੀ ਤੇ ਲਾਭਦਾਇਕ ਸਿੱਧ ਕਰਦੀ ਹੈ।

ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਇਸ ਪੁਸਤਕ ਦੀ ਇਹ ਤੀਜੀ ਐਡੀਸ਼ਨ ਹੋਰ ਕਈ ਇਕ ਐਡੀਸ਼ਨਾਂ ਦੀ ਪ੍ਰੇਰਕ ਬਣੇਗੀ।

ਅਕਤੂਬਰ ੧੯੭੨

**ਹਰਿਭਜਨ ਸਿੰਘ**
ਪ੍ਰਿੰਸੀਪਲ
ਸ਼ਹੀਦ ਸਿੱਖ ਮਿਸ਼ਨਰੀ ਕਾਲਜ
ਅੰਮ੍ਰਿਤਸਰ

# ਕੇਸ਼ ਵਿਸ਼ੇਸ਼ਤਾ ਬਾਰੇ

ਸਿੱਖ ਪੰਥ ਦੀ ਵਰਤਮਾਨ ਦਸ਼ਾ ਤੋਂ ਅੱਜ ਹਰ ਗੁਰਸਿੱਖ ਨਿਰਸੰਦੇਹ ਚਿੰਤਾਤੁਰ ਹੈ ਅਤੇ ਖ਼ਾਸ ਕਰ ਪਤਿਤਪਣ (ਕੇਸਹੀਨ) ਹਾਲਤ ਨੂੰ ਵੇਖ ਕੇ ਤਾਂ ਕਲੇਜਾ ਮੂੰਹ ਨੂੰ ਆਉਂਦਾ ਹੈ।

ਉਹ ਸਮਾਂ ਵੀ ਸੀ ਜਦ ਸਿੱਖੀ ਸਰੂਪ ਨੂੰ ਕਾਇਮ ਰੱਖਣ ਹਿੱਤ ਸਿਦੱਕਵਾਨ ਸਿੱਖਾਂ ਨੇ ਕਿਤਨੀਆਂ ਹੀ ਕੁਰਬਾਨੀਆਂ ਦਿੱਤੀਆਂ, ਚਰਖੜੀਆਂ ਤੇ ਚੜ੍ਹੇ, ਬੰਦ ਬੰਦ ਕਟਵਾਇਆ, ਆਰਿਆਂ ਨਾਲ ਤਨ ਚਿਰਵਾਏ, ਬਲਕਿ ਤਾਰੂ ਸਿੰਘ ਵਰਗੇ ਸਿਦਕਵਾਨ ਸਿੱਖਾਂ ਨੇ ਤਾਂ ਖੋਪਰੀਆਂ ਤੱਕ ਲੁਹਾ ਛੱਡੀਆਂ, ਆਦਿਕ।

ਗਿਆਨੀ ਭਾਗ ਸਿੰਘ ਜੀ ਨੇ ਭੂਤਕਾਲ ਦੀ ਸਿੱਖੀ ਤੇ ਵਰਤਮਾਨ ਦਸ਼ਾ ਨੂੰ ਮੁਖ ਰੱਖਕੇ ਪਤਿਤਪਣੇ ਨੂੰ ਠਲ੍ਹ ਪਾਉਣ ਹਿੱਤ 'ਕੇਸ਼ ਵਿਸ਼ੇਸ਼ਤਾ' ਪੁਸਤਕ ਲਿਖਣ ਦਾ ਉੱਦਮ ਕੀਤਾ ਹੈ ਜਿਸ ਨੂੰ ਕਿ ਗੁਰਮਤਿ ਆਂਵਲੰਬੀ ਸਿਦਕਵਾਨ ਗੁਰਸਿੱਖਾਂ ਨੇ ਇੰਨਾ ਸਹਿਯੋਗ ਦਿੱਤਾ ਕਿ ਪਹਿਲੀਆਂ ਦੋ

ਐਡੀਸ਼ਨਾਂ ਤਿੰਨ ੨ ਹਜ਼ਾਰ ਕਾਪੀਆਂ ਹਥੋ ਹੱਥ ਖ਼ਰੀਦ ਕੇ ਇਸ ਤੀਜੀ ਐਡੀਸ਼ਨ ਹਿੱਤ ਪ੍ਰੇਰਣਾ ਦਿਤੀ।

ਗਿਆਨੀ ਜੀ ਦੇ ਗਿਆਨ ਪੂਰਤਿ ਪ੍ਰੈਕਟੀਕਲ ਜੀਵਨ ਤੋਂ ਤਾਂ ਮੈਂ ਬਹੁਤ ਹੀ ਪ੍ਰਭਾਵਤ ਹੋਇਆ ਹਾਂ। ਹਉਮੈਂ ਤੇ ਲਬ ਲੋਭ ਤੋਂ ਉਤਾਂਹ ਉਠੇ ਹੋਏ ਇਹੋ ਜਿਹੇ ਗੁਰਮੁਖਾਂ ਦੇ ਦਰਸ਼ਨਾਂ ਦਾ ਸੁਨਿਹਰੀ ਮੌਕਾ ਮੈਨੂੰ ਪਹਿਲੀ ਵਾਰੀ ਮਿਲਿਆ ਹੈ। ਹਰ ਉਹ ਗੁਰਸਿੱਖ, ਜਿਸ ਦਾ ਇਹਨਾਂ ਨਾਲ ਕਦੀ ਵਾਹ ਪਿਆ ਹੈ, ਉਹ ਮੰਨਣ ਤੋਂ ਇਨਕਾਰੀ ਨਹੀਂ ਕਿ ਇੰਨੀ ਬਿਰੱਧ ਅਵਸਥਾ ਵਿਚ ਇਨਾਂ ਉੱਚਾ ਹੁਲਾਰਿਆਂ ਭਰਿਆ ਜੀਵਨ ਸਾਡੇ ਲਈ ਇਕ ਚਾਨਣ ਮੁਨਾਰਾ ਹੈ

ਸ਼ੁਕ ! ਕਿ ਮੇਰੀ ਕੌਮ ਇਨ੍ਹਾਂ ਤੋਂ ਕੋਈ ਲਾਭ ਉਠਾ ਕੇ ਆਪਣਾ ਭਵਿਖਤ ਵਲ ਸੋਚਦੀ ਤੇ ਕੋਈ ਗੁਰਮਤਿ ਦੀ ਟਕਸਾਲ ਖੋਲ ਕੇ ਆਉਣ ਵਾਲੀ ਪੀੜ੍ਹੀ ਲਈ ਵਿਦਿਵਾਨ ਪੈਦਾ ਕਰਦੀ।

ਗਿਆਨੀ ਜੀ ਦੀ ਰਚਿਤ ਪੁਸਤਕ 'ਕੇਸ਼ ਵਿਸ਼ੇਸ਼ਤਾ' ਪੜ੍ਹਨ ਦਾ ਸੁਭਾਗ ਅਵਸਰ ਮੈਨੂੰ ਮਿਲਿਆ ਹੈ। ਜਿਥੇ ਗਿਆਨੀ ਜੀ ਨੇ ਕੇਸਾਂ ਦੀ ਵਿਸ਼ੇਸ਼ਤਾ ਦਰਸਾਈ ਗਈ ਹੈ ਉਥੇ ਨਾਲ ਨਾਲ ਹੋਰ ਵੀ ਕਈ ਵਿਸ਼ਿਆਂ ਅਤੇ ਇਤਿਹਾਸਕ ਹਵਾਲਿਆਂ ਨਾਲ ਪੰਥ ਦੀ ਠੋਸ ਸੇਵਾ ਕੀਤੀ ਹੈ। ਮੇਰੀ ਜਾਚੇ ਗਿਆਨੀ

ਜੀ ਨੇ ਕੁੱਜੇ ਵਿਚ ਸਮੁੰਦਰ ਬੰਦ ਕਰਨ ਦਾ ਉਪਰਾਲਾ ਕੀਤਾ ਹੈ।

ਉਦਾਸੀ ਸੰਪ੍ਰਦਾ ਸਬੰਧੀ ਵੀ ਬਹੁਤ ਕੁਛ ਜਾਣਕਾਰੀ ਦਿਤੀ ਹੈ 'ਭਾਵ' ਉਦਾਸੀ ਸਾਧੂਆਂ ਵਲੋਂ ਗੁਪਤ ਅਤੇ ਪ੍ਰਗਟ ਰੂਪ ਵਿਚ ਕੇਸਾਂ ਵਿਰੁਧ ਪ੍ਰਚਾਰ ਦਾ ਪਾਜ ਉਘਾੜਿਆ ਹੈ। ਸਿੰਘ ਸਭਾ ਲਹਿਰ ਦਾ ਆਰੰਭ ਕਾਲ ਤੇ ਸਫਲਤਾਵਾਂ ਬਾਬਤ ਵੀ ਸੰਖੇਪਕ ਰੂਪ ਵਿਚ ਵਰਨਣ ਕਰਕੇ ਸਾਨੂੰ ਪ੍ਰਚਾਰ ਕਰਨ ਲਈ ਰਸਤਾ ਦਰਸਾਇਆ ਹੈ। ਮੈਨੂੰ ਅਟੱਲ ਵਿਸ਼ਵਾਸ ਹੈ ਕਿ ਇਸ ਪੁਸਤਕ ਨੂੰ ਨਿਰਪਖਤਾ ਰੂਪ ਵਿਚ ਪੜ੍ਹ ਕੇ ਮੇਰੇ ਵੀਰ ਨੌਜਵਾਨ ਕੁੰਭ-ਕਰਨੀ ਨੀਂਦਰ ਤੋਂ ਸੁਚੇਤ ਹੋ ਕੇ ਸਿੱਖ ਪੰਥ ਦੇ ਭਵਿਖਤ ਹਿੱਤ ਤਨ, ਮਨ, ਧਨ ਕਰਕੇ ਸੇਵਾ ਹਿੱਤ ਜੁੱਟ ਜਾਣਗੇ ਅਤੇ ਇਹ ਪੁਸਤਕ ਹਰ ਗੁਰਸਿੱਖ, ਸਕੂਲਾਂ ਤੇ ਕਾਲਜਾਂ ਦੇ ਵਿਦਿਆਰਥੀਆਂ, ਹਰ ਇਕ ਸਿੱਖ ਨੌਜਵਾਨ ਕੋਲ ਪਹੁੰਚਾਉਣ ਦਾ ਉਦਮ ਕਰਨਗੇ।

ਅਕਤੂਬਰ ੧੯੭੨

ਕੰਵਰ ਮਹਿੰਦਰ ਪ੍ਰਤਾਪ ਸਿੰਘ
ਜਥੇਦਾਰ, ਸ਼੍ਰੋਮਣੀ ਸਿੱਖ ਸਮਾਜ
੧੦੦, ਸੰਤ ਨਗਰ, ਨਵੀਂ ਦਿਲੀ-੨੪

# ਭੂਮਿਕਾ

ਇਸ 'ਕੇਸ਼ ਵਿਸ਼ੇਸ਼ਤਾ' ਪੁਸਤਕ ਦਾ ਮੂਲ ਗਿਆਨੀ ਭਾਗ ਸਿੰਘ ਜੀ ਨੇ ਆਪਣੀ ਲਿਖੀ ਪੁਸਤਕ ਗੁਰਮਤਿ ਦਰਸ਼ਨ ਵਿਚੋਂ ਲਿਆ ਹੈ ਜੋ ਦਸੰਬਰ ੧੯੩੯ ਵਿਚ ਛੱਪੀ ਸੀ ਉਸ ਦਾ ਬਾਹਰਲਾ ਪੰਨਾ ਇਸ ਪਰਕਾਰ ਹੈ :

ਕੂੜ ਨ ਪਹੁਚੈ ਸਚ ਨੌ ਸਉ ਘਾੜਤ ਘੜੀਐ ॥

## ਗੁਰਮਤਿ ਦਰਸ਼ਨ

ਅਰਥਾਤ

ਸ਼ਿਵਰਾਮ ਦਾਸ ਉਦਾਸੀ ਦੇ ਬਣਾਏ

## ਗੁਰਮਤਿ ਦਰਪਨ ਦਾ ਉੱਤਰ

ਕਰਤਾ ਤੇ ਪ੍ਰਕਾਸ਼ਕ

ਭਾਗ ਮਲ ਉਪਦੇਸ਼ਕ

ਪਿੰਡ ਕਾਂਡੀ ਵਾਲ, ਜ਼ਿਲਾ ਝੰਗ

ਪੁਸਤਕ ਪੜ੍ਹਨ ਤੋਂ ਪਤਾ ਲਗਦਾ ਹੈ ਕਿ 'ਸ਼ਿਵਰਾਮ ਦਾਸ' ਨਾਮ ਦੇ ਇਕ ਉਦਾਸੀ ਸਾਧ ਨੇ ਗੁਰਬਾਣੀ ਦੇ ਉਲਟੇ ਅਰਥ ਕਰਕੇ ਗੁਰਮਤਿ ਰਹਿਣੀ ਬਹਿਣੀ ਬਾਰੇ 'ਗੁਰਮਤਿ ਦਰਪਨ' ਪੁਸਤਕ ਵਿਚ ਬੜੀਆਂ ਅਯੋਗ ਗਲਾਂ ਕਹੀਆਂ। ਗਿਆਨੀ ਭਾਗ ਸਿੰਘ ਜੀ (ਅੰਬਾਲੇ ਵਾਲੇ) ਜੋ ਉਦੋਂ 'ਭਾਗ ਮਲ ਉਪਦੇਸ਼ਕ' ਹੁੰਦੇ ਸੀ, ਨੇ **'ਗੁਰਮਤਿ ਦਰਸ਼ਨ'** ਪੁਸਤਕ ਰਾਹੀਂ ਸ਼ਿਵਰਾਮ ਦਾਸ ਦੇ ਪਾਏ ਭੁਲੇਖਿਆ ਦਾ ਬੜੀ ਸੋਹਣੀ ਤਰ੍ਹਾਂ ਨਾਲ ਪਾਜ ਉਘੇੜਿਆ ਹੈ ਤੇ ਪ੍ਰਮਾਣੀਕ ਹਵਾ-ਲਿਆਂ ਰਾਹੀਂ ਗੁਰਮਤਿ ਦੀ ਵਿਆਖਿਆ ਕੀਤੀ ਹੈ।

ਗੁਰੂ ਸਾਹਿਬਾਨ ਦਾ ਕੇਸਾਂ ਸੰਬੰਧੀ ਸਤਿਕਾਰ ਤੇ ਪਿਆਰ ਉਨ੍ਹਾਂ ਦੇ ਜੀਵਨ ਅਤੇ ਬਾਣੀ ਤੋਂ ਪਰਤੱਖ ਹੈ ਪਰ ਕੁਝ ਹਵਾਲੇ ਅਜਿਹੇ ਹਨ ਜਿਨ੍ਹਾਂ ਦੀ ਗ਼ਲਤ ਵਰਤੋਂ ਕਰਕੇ ਸ਼ਿਵਰਾਮਦਾਸ ਵਰਗੇ ਕਈ ਅਜੋਗ ਗਲਾਂ ਕਹਿ ਦਿੰਦੇ ਹਨ ਜੋ ਕਈ ਵਾਰੀ ਸਾਧਾਰਨ ਗੁਰਸਿੱਖ ਉਨ੍ਹਾਂ ਦੀ ਚਲਾਕੀ ਨਹੀਂ ਸਮਝ ਸਕਦੇ। ਗੁਰਬਾਣੀ ਤੋਂ ਪਰਤੱਖ ਹੈ ਕਿ ਗੁਰੂ ਸਾਹਿਬਾਨ ਹਰ ਤਰ੍ਹਾਂ ਦਾ ਭੇਖ, ਕਰਮ ਕਾਂਡ ਤੇ ਪਾਖੰਡੀ ਵੇਸਾਂ ਦੇ ਵਿਰੁਧ ਸਨ। ਇਸ ਸਬੰਧ ਵਿਚ ਉਨ੍ਹਾਂ ਨੇ ਉਨ੍ਹਾਂ ਭੇਖਧਾਰੀ ਸਾਧੂਆਂ ਦੀ ਵੀ ਨਿਖੇਧੀ ਕੀਤੀ ਹੈ ਜੋ ਕਈ ਤਰੀਕੇ ਵਰਤ ਕੇ ਆਪਣੇ ਵਾਲਾਂ ਨੂੰ ਜਟਾਂ ਦਾ ਰੂਪ ਦੇ ਲੈਂਦੇ ਸੀ ਤੇ ਉਨ੍ਹਾਂ ਨੂੰ ਹੋਰ ਲੰਮੀਆਂ

ਕਰਨ ਦੇ ਕਈ ਉਪਰਾਲੇ ਕਰਦੇ ਸੀ। ਕੇਸ ਕਤਲ ਕਰਣੇ ਤੇ ਕੇਸਾਂ ਨੂੰ ਕੁਦਰਤੀ ਰੂਪ ਤੋਂ ਬਦਲ ਕੇ ਜਟਾਂ ਬਣਾਣੀਆਂ, ਸਵਾਹ ਮਲ ਕੇ ਕੋੜਾ ਬਣਾਣਾ ਸਭ ਮਨਮਤਿ ਹੈ। ਇਹ ਗਲ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤਕ ਪਰਤੱਖ ਹੈ। ਕਿਸੇ ਭੁਲੇਖੇ ਦੀ ਗੁੰਜਾਇਸ਼ ਨਹੀਂ।

ਗਿਆਨੀ ਭਾਗ ਸਿੰਘ ਜੀ ਦਾ ਜਤਨ ਬੜਾ ਸ਼ਲਾਘਾ ਯੋਗ ਹੈ। ਅਜ ਤੋਂ ੩੩ ਸਾਲ ਪਹਿਲਾਂ ਜਿਨੀ ਇਸ ਪਰਚਾਰ ਦੀ ਲੋੜ ਸੀ, ਉਸ ਤੋਂ ਵਧੇਰੇ ਇਹ ਲੋੜ ਅਜ ਹੈ। ਗਿਆਨੀ ਭਾਗ ਸਿੰਘ ਜੀ ਨੇ 'ਭਾਗ ਮਲ' ਦੇ ਰੂਪ ਵਿਚ ਸਾਰਾ ਕਰਮ ਕਾਂਡ ਪਖੰਡ ਆਪ ਵੇਖਿਆ ਤੇ ਕੀਤਾ ਹੋਇਆ ਹੈ। ਗੁਰਮਤਿ ਵੀਚਾਰਾਂ ਨੇ ਉਨ੍ਹਾਂ ਨੂੰ ਐਸਾ ਟੁੰਬਿਆ ਕਿ ਉਹ ਨਾ ਕੇਵਲ ਆਪ ਹੀ ਗੁਰੂ ਘਰ ਦੇ ਪ੍ਰੇਮੀ ਹੋ ਗਏ ਸਗੋਂ 'ਭਾਗ ਮਲ' ਤੋਂ "ਭਾਗ ਸਿੰਘ" ਸਜ ਕੇ ਮਨਮਤਿ ਪ੍ਰਹਾਰ ਤੇ ਗੁਰਮਤਿ ਪਰਚਾਰ ਦਾ ਉਨ੍ਹਾਂ ਨੇ ਬੀੜਾ ਚੁਕ ਲਿਆ। ਗਿਆਨੀ ਜੀ ਰਚਿਤ ਇਸ ਪੁਸਤਕ ਨੂੰ ਸੰਗਤਾਂ ਨੇ ਕਿਨਾਂ ਪਸੰਦ ਕੀਤਾ ਹੈ ਇਸ ਦਾ ਅੰਦਾਜ਼ਾ ਸਹਿਜੇ ਹੀ ਲਗ ਜਾਂਦਾ ਹੈ ਕਿ ਇਸ ਦੀਆਂ ਪਹਿਲੀਆਂ ਦੋ ਐਡੀਸ਼ਨਾਂ ਜੋ ਤਿੰਨ ਤਿੰਨ ਹਜ਼ਾਰ ਛਪੀਆਂ ਸਨ ਉਹ ਹਥੋਂ ਹਥ ਸੰਗਤਾਂ ਨੇ ਲੈ ਲਈਆਂ ਹਨ ਤੇ ਆਸ ਹੈ ਕਿ ਗਿਆਨੀ ਜੀ ਨੂੰ ਹੋਰ ਕਈ ਇਸ ਦੀਆਂ ਐਡੀਸ਼ਨਾਂ ਛਪਾਉਣੀਆਂ ਪੈਣਗੀਆਂ।

ਅਕਤੂਬਰ ੧੯੭੨

ਪ੍ਰੋ: ਜੋਗਜੀਤ ਸਿੰਘ
ਚੰਡੀਗੜ੍ਹ

# ਪਹਿਲੀ ਐਡੀਸ਼ਨ

ਕੁਝ ਚਿਰ ਹੋਇਆ ਸਿੱਖ ਕਲਚਰਲ ਮਿਸ਼ਨ ਸੈਕਟਰ ੧੫ ਚੰਡੀਗੜ੍ਹ ਨੇ ਮੇਰੇ ਵਲੋਂ ਸੰਨ ੧੯੩੯ ਵਿਚ ਲਿਖੀ ਪੁਸਤਕ "ਗੁਰਮਤਿ ਦਰਸ਼ਨ" ਵਿਚੋਂ ਕੇਸ ਪ੍ਰਕਰਣ ਦਾ ਕੁਝ ਹਿੱਸਾ ਲੈ ਕੇ "ਕੇਸ ਵਿਸ਼ੇਸ਼ਤਾ" ਨਾਮ ਕਰਕੇ ੩੦੦੦ ਟ੍ਰੈਕਟ ਛਪਵਾ-ਇਆ ਅਤੇ ਥੋੜੇ ਤੋਂ ਥੋੜੇ ਮੁੱਖ ਉਤੇ ਸੰਗਤਾਂ ਨੂੰ ਭੇਟ ਕਰਕੇ ਮੈਨੂੰ ਧੰਨਵਾਦੀ ਹੋਣ ਦਾ ਅਵਸਰ ਬਖਸ਼ਿਆ ਅਤੇ ਸੰਗਤਾਂ ਨੇ ਛੇਤੀ ਤੋਂ ਛੇਤੀ ਖ਼ਰੀਦ ਕੇ ਦੂਜੀ ਐਡੀਸ਼ਨ ਹਿਤ ਪ੍ਰੇਰਨਾ ਦਿਤੀ ।

# ਦੂਜੀ ਐਡੀਸ਼ਨ

ਦੂਜੀ ਐਡੀਸ਼ਨ ਸਮੇਂ ਮੇਰੇ ਪਰਮ ਹਿਤੂ, ਗਿਆਨੀ ਇੰਦਰਜੀਤ ਸਿੰਘ ਜੀ, ਲੁਧਿਆਣਾ ਦੀ ਜ਼ਿਮੇਂਵਾਰੀ ਉਤੇ 'ਦੀ ਲਾਇਨ ਪ੍ਰਿੰਟਿੰਗ ਪਰੈਸ, ਲੁਧਿਆਣਾ' ਵਿਚ ੩੦੦੦ ਟ੍ਰੈਕਟ ਛਪਿਆ।

ਮੇਰੇ ਕਈ ਰੁਝੇਵਿਆਂ ਕਾਰਣ ਪਰੂਫ ਦੀ ਜ਼ਿਮੇਂਵਾਰੀ ਵੀ ਉਕਤ ਗਿਆਨੀ ਜੀ ਨੇ ਲਈ, ਪਰ ਪ੍ਰੈਸ ਵਾਲਿਆਂ ਦੀ ਅਣ-ਗਹਿਲੀ ਅਤੇ ਗਿਆਨੀ ਜੀ ਵਲੋਂ ਵੀ ਪਰੂਫ ਹਿਤ ਲੋੜੀਂਦਾ ਸਮਾਂ ਨਾਂ ਦੇ ਸਕਣ ਕਾਰਣ ਛਪਵਾਈ ਅਤੇ ਸੁਧਾਈ ਵਿਚ ਅਣਗਿਣਤ ਹੀ ਤਰੁਟੀਆਂ ਹਨ ਜਿਨ੍ਹਾਂ ਲਈ ਪਾਠਕਾਂ ਤੋਂ ਖਿਮਾਂ ਮੰਗਦਾ ਹੋਇਆ ਨਾਲ ਹੀ ਉਹਨਾਂ ਉਦਾਰਚਿਤ ਸੰਗਤਾਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕੇਵਲ ਡੇਢ ਮਹੀਨੇ ਦੇ ਅੰਦਰ-ਅੰਦਰ ਹੀ ੩੦੦੦ ਟ੍ਰੈਕਟ ਖ਼ਰੀਦ ਕੇ ਮੈਨੂੰ ਤੀਜੀ ਐਡੀਸ਼ਨ ਹਿਤ ਵਧੇਰੇ ਉਤਸ਼ਾਹਤ ਕੀਤਾ।

## ਤੀਜੀ ਐਡੀਸ਼ਨ

ਇਸ ਵਾਰੀ ਨਾਮੁ ਬਾਣੀ ਅਤੇ ਕੀਰਤਨ ਰਸੀਏ ਸ੍ਰਦਾਰ ਇੰਦਰ ਸਿੰਘ ਜੀ ਗੁਲਾਟੀ, ਗੋਬਿੰਦ ਨਗਰ, ਅੰਬਾਲਾ ਛਾਵਣੀ ਨੇ ਆਪਣੇ ਵਲੋਂ ਇਕ ਹਜ਼ਾਰ ਕਾਪੀ ਲੈ ਕੇ ਸੰਗਤਾਂ ਦੀ ਭੇਟਾ ਕਰਣ ਦਾ ਸੰਕੇਤ ਕੀਤਾ, ਜਿਸ ਲਈ ਇਸ ਵਿਚ ਹੋਰ ਵਧੇਰੇ ਵਿਚਾਰਾਂ ਦੇ ਕੇ ਟ੍ਰੈਕਟ ਨੂੰ ਪੁਸਤਕ ਦਾ ਰੂਪ ਦਿਤਾ ਹੈ।

ਅਕਤੂਬਰ ੧੯੭੨ ਗਿਆਨੀ ਭਾਗ ਸਿੰਘ

ਅੰਬਾਲਾ

# ਚੌਥੀ ਐਡੀਸ਼ਨ

ਇਸ ਵਾਰੀ ਦਿਲੀ ਸਿੱਖ ਗੁਰਦੁਆਰਾ ਬੋਰਡ, ਅਤੇ ਗੁਰਦੁਆਰਾ ਸੀਸ ਗੰਜ ਸਾਹਿਬ, ਚਾਂਦਨੀ ਚੌਕ ਦੀਆਂ ਸੰਗਤਾਂ ਦੇ ਸਹਿਯੋਗ ਨਾਲ ਇਹ ਚੌਥੀ ਐਡੀਸ਼ਨ ੨੧੦੦ ਦੀ ਗਿਣਤੀ ਵਿਚ ਛਪਵਾਈ ਹੈ। ਜਿਸ ਦਾ ਸੂਖਮ ਕਾਰਣ ਇਹ ਵੀ ਹੈ ਕਿ ਤੀਜੀ ਐਡੀਸ਼ਨ ਵਿਚ ਪ੍ਰੂਫ-ਰੀਡਰ ਦੀ ਅਣਗਿਹਲੀ ਕਾਰਣ ਕੁਝ ਲਾਇਨਾਂ ਅਗੇ ਪਿਛੇ ਹੋ ਗਈਆਂ ਸਨ ਤੇ ਕੁਝ ਲਾਇਨਾਂ ਰਹਿ ਵੀ ਗਈਆਂ ਸਨ। ਇਸ ਚੌਥੀ ਐਡੀਸ਼ਨ ਵਿਚ ਇਹ ਕਮੀ ਪੂਰੀ ਕਰਨ ਦਾ ਯਤਨ ਕੀਤਾ ਹੈ।

ਅਗਸਤ ੧੯੭੩

ਗਿਆਨੀ ਭਾਗ ਸਿੰਘ
ਅੰਬਾਲਾ

# ਮੁਖ ਸੂਚੀ

ਇਸ ਪੁਸਤਕ ਦੇ ਛੇ ਭਾਗ ਹਨ।

੧–ਕੇਸ਼ ਵਿਸ਼ੇਸ਼ਤਾ "ਭਾਵ" ਕੇਸਾਂ ਦੀ ਮਹੱਤਤਾ।

੨–ਤਰਕਵਾਦੀਆਂ ਦੀਆਂ ਕੇਸਾਂ ਵਿਰੁਧ ਤਰਕਾਂ ਦੇ ਉੱਤਰ।

੩–ਉਦਾਸੀ ਸੰਪ੍ਰਦਾ ਅਤੇ ਸਿੱਖ ਪੰਥ ਦੇ ਸਬੰਧ।

੪–ਸ਼ਿਵਰਾਮ ਦਾਸ ਉਦਾਸੀ ਦੇ ਲਿਖੇ "ਗੁਰਮਤਿ ਦਰਪਨ" ਵਿਚਲੇ ਕੇਸਾਂ ਵਿਰੁਧ ਪ੍ਰਮਾਣਾਂ ਦੇ ਸੰਨ ੧੯੩੯ ਵਿਚ "ਗੁਰਮਤਿ ਦਰਸ਼ਨ" ਅੰਦਰ ਦਿੱਤੇ ਉੱਤਰ।

੫–ਪੁਰਾਤਨ ਸਿੱਖਾਂ ਦੇ ਸਿੱਦਕ ਅਤੇ ਸਿੰਘ ਸਭਾਵਾਂ ਸਬੰਧੀ।

੬–ਧਰਮ ਡੰਡ, ਸਮਾਜ ਡੰਡ ਅਤੇ ਰਾਜ ਡੰਡ ਤਥਾ ਜਮ ਡੰਡ।

ੴ ਸਤਿਗੁਰ ਪ੍ਰਸਾਦਿ ॥

# ॥ ਜਾਪੁ ॥

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦

### ਛਪੈ ਛੰਦ ॥ ਤ੍ਵਪ੍ਰਸਾਦਿ ॥

ਚੱਕ੍ਰ ਚਿਹਨ ਅਰੁ ਬਰਨ, ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ, ਭੇਖ ਕੋਊ ਕਹਿ ਨ ਸਕਤ ਕਿਹ ॥
ਅਚੱਲ ਮੂਰਤਿ, ਅਨਭਉ ਪ੍ਰਕਾਸ਼, ਅਮਿਤੋਜਿ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣ, ਸਾਹੁ ਸਾਹਾਣਿ ਗਣਿਜੈ ॥
ਤ੍ਰਿਭਵਣ ਮਹੀਪ, ਸੁਰ ਨਰ ਅਸੁਰ, ਨੇਤ ਨੇਤ ਬਨ ਤ੍ਰਿਣ ਕਹਤ ॥
ਤ੍ਵ ਸਰਬ ਨਾਮ ਕਥੈ ਕਵਨ, ਕਰਮ ਨਾਮ ਬਰਨਤ ਸੁਮਤ ॥ ੧ ॥

ੴ ਸਤਿਗੁਰ ਪ੍ਰਸਾਦਿ ॥

# ਕੇਸ਼ ਵਿਸ਼ੇਸ਼ਤਾ

ਕੇਸ ਕੁਦਰਤੀ ਚਿੰਨ੍ਹ ਅਤੇ ਰੱਬੀ ਦਾਤ ਹਨ। ਕਿਉਂਕਿ ਮਨੁੱਖ ਭਾਵੇਂ ਆਯੂ ਭਰ ਕੇਸ ਕਟਵਾਉਂਦੇ ਰਹਿੰਦੇ ਹਨ, ਪਰ ਕੁਦਰਤ ਇਨ੍ਹਾਂ ਨੂੰ ਫਿਰ ਉਤਨੇ ਹੀ ਲੰਮੇ ਕਰਨ ਵਿਚ ਤੱਤਪਰ ਰਹਿੰਦੀ ਹੈ।

ਕੇਸਾਂ ਦਾ ਮਨੁੱਖੀ ਸਰੀਰ ਨਾਲ ਵੀ ਗੂੜ੍ਹਾ ਸਬੰਧ ਹੈ ਕਾਰਣ ਇਹ ਕਿ ਬਾਲ ਅਵਸਥਾ ਤੋਂ ਲੈ ਕੇ ਮਰਨ ਪ੍ਰਯੰਤ ਸ਼ਰੀਰਕ ਬੱਲ ਦੇ ਨਾਲ 'ਇਨ੍ਹਾਂ ਦਾ', ਵੀ ਵਾਧਾ ਘਾਟਾ ਹੁੰਦਾ ਹੈ। ਜਿਵੇਂ ਕਿ ਬਚਪਨ ਵਿਚ ਛੋਟੇ, ਜਵਾਨੀ ਵੇਲੇ ਦੇ ਸਮੇਂ ਭਾਰੇ ਕੇਸ ਤੇ ਬਿਰਧ ਅਵਸਥਾ ਵਿਚ ਫਿਰ ਹੌਲੇ ਹੋ ਜਾਂਦੇ ਹਨ।

ਅਨੇਕਾਂ ਡਾਕਟਰ ਸਾਬਤ ਕਰ ਚੁੱਕੇ ਹਨ ਕਿ ਕੇਸਾਂ ਦਾ ਅਰੋਗਤਾ ਨਾਲ ਵੀ ਪੂਰਾ ਪੂਰਾ ਸਬੰਧ ਹੈ। ਕੇਸ ਦਿਮਾਗ ਰਖਿਆ, ਬਾਹਰ ਦੀ ਦੁਖਦਾਈ ਗਰਮੀ-ਸਰਦੀ ਤਥਾ ਤਿੱਖੀ ਧੁੱਪ ਜਾਂ ਅਤੀਅੰਤ ਸਰਦੀ ਤੋਂ ਉਤਪੰਨ ਹੋਣ ਵਾਲੇ ਰੋਗ

ਜਿਵੇਂ ਜ਼ੁਕਾਮ, ਸਿਰ ਪੀੜ, ਨਿੱਛਾਂ ਆਦਿਕ ਰੋਕਣ ਵਿਚ ਵੀ ਸਮਰੱਥ ਹਨ। ਇਸ ਤੋਂ ਬਿਨਾਂ ਰੋਗ ਤਥਾ ਅਰੋਗਤਾ ਦਾ ਪਤਾ ਵੀ ਕੇਸਾਂ ਦੇ ਚਿੱਟੇ, ਕੱਕੇ, ਪੀਲੇ, ਟੁੱਟਣੇ ਅਤੇ ਕਾਲੇ, ਕੋਮਲ, ਚਮਕੀਲੇ ਪੱਕੇ ਹੋਣ ਤੋਂ ਲਗ ਜਾਂਦਾ ਹੈ।

ਕਈ ਡਾਕਟਰਾਂ ਨੇ ਤਾਂ ਇਥੋਂ ਤਕ ਵੀ ਤਜਰਬੇ ਕੀਤੇ ਹਨ ਕਿ ਹਜ਼ਾਰ ਹਜ਼ਾਰ ਸਾਲ ਬਲਕਿ ਇਸ ਤੋਂ ਵੀ ਕਿੰਨਾ ਚਿਰ ਪਹਿਲੋਂ ਦੀਆਂ ਕੱਬਰਾਂ ਪੁਟਵਾਈਆਂ, ਜਿਨ੍ਹਾਂ ਵਿਚੋਂ ਮਿਰਤਕ ਸ਼ਰੀਰਾਂ ਦੀਆਂ ਹੱਡੀਆਂ ਤੱਕ ਵੀ ਨਹੀਂ ਮਿਲੀਆਂ ਪ੍ਰੰਤੂ ਸਿਰ ਦੇ ਕੇਸ ਜਿਉਂ ਦੇ ਤਿਉਂ ਨਿਕਲੇ। ਇਸ ਤੋਂ ਡਾਕਟਰਾਂ ਨੇ ਸਿੱਧ ਕੀਤਾ ਕਿ ਕੇਸ ਸ਼ਰੀਰ ਦਾ ਤਾਕਤਵਰ ਤੇ ਪੁਸ਼ਟੀ ਕਾਰਕ ਹਿੱਸਾ ਹਨ।

ਕੁਦਰਤ ਵਲੋਂ ਬਖਸ਼ੇ ਸ਼ਿੰਗਾਰਾਂ ਵਿਚੋਂ ਵੀ ਸ਼੍ਰੋਮਣੀ ਸ਼ਿੰਗਾਰ ਕੇਸ ਹਨ। ਕਿਉਂਕਿ ਜਿਸ ਪੁਰਸ਼ ਦੀ ਦਾੜ੍ਹੀ ਜਾਂ ਸਿਰ ਤੇ ਕੇਸ ਨਾ ਹੋਣ ਉਹ ਕੋਝਾ [ਕਰੂਪ] ਭਾਸਦਾ ਹੈ। ਲੋਕ ਉਸ ਨੂੰ ਗੰਜਾ, ਘੋਦਾ, ਟੋਟਰੀ ਵਾਲਾ ਆਦਿ ਕਹਿ ਕੇ ਟਿੱਚਕਰਾਂ ਕਰਦੇ ਹਨ ਅਤੇ ਉਹ ਵਿਚਾਰਾ ਗੰਜ, ਵਾਲਚਰ ਆਦਿਕ ਰੋਗਾਂ ਦੇ ਅਨੇਕਾਂ ਇਲਾਜਾਂ ਵਿਚ ਰੁਝਿਆ ਰਹਿੰਦਾ ਹੈ।

ਲੜਾਈ ਝਗੜੇ ਵਿਚ ਸਾਧਾਰਨ ਚੋਟਾਂ ਅਤੇ ਜੁਧ ਜੰਗ ਸਮੇਂ ਅਨੇਕਾਂ ਹਮਲਿਆਂ ਤੋਂ ਸਲਾਮਤ ਰੱਖਣ ਵਾਲੇ ਸਾਧਨਾਂ

ਵਿਚੋਂ ਇਕ ਕੁਦਰਤੀ ਸਾਧਨ ਤਾਂ ਪ੍ਰਤੱਖ ਹੀ ਦਿੱਸ ਰਿਹਾ ਹੈ।

ਏਸੇ ਲਈ ਕੇਸਾਂ ਨੂੰ ਬੇਅੰਤ ਸਿਫ਼ਤਾਂ ਦਾ ਭੰਡਾਰ ਸਮਝ ਕੇ ਪ੍ਰਾਚੀਨ ਸਮੇਂ ਵਿਚ ਹਰ ਇਕ ਮਨੁੱਖ ਇਨ੍ਹਾਂ ਨੂੰ ਅੰਗ-ਸੰਗ ਰੱਖਣਾ ਮੁੱਖ ਧਰਮ ਅਤੇ ਕਟਵਾਉਣੇ ਪਾਪ ਸਮਝਦਾ ਸੀ।

ਮੁਸਲਮਾਨਾਂ ਵਲ ਵੇਖੋ ਤਾਂ ਬਾਬਾ ਆਦਮ ਤੋਂ ਲੈ ਇਸਰਾਈਲ, ਖ਼੍ਵਾਜਖਿਜ਼ਰ, ਦਾਨੀਏਲ, ਯੂਸਫ਼, ਦਾਊਦ ਤੇ ਸੁਲੇਮਾਨ ਆਦਿਕ ਸਾਰੇ ਪੈਗ਼ੰਬਰ, ਕੇਸਧਾਰੀ ਸਨ।

ਬਾਈਬਲ ਪੜ੍ਹੋ ਤਾਂ ਈਸਾਈਆਂ ਦੇ ਪੈਗੰਬਰ ਯਸੂਹ ਮਸੀਹ, ਸੈਮਸੂਨ ਆਦਿਕਾਂ ਦੇ ਕੇਸ ਲਿਖੇ ਹਨ। ਹਿੰਦੂ ਮਤ ਦੇ ਗ੍ਰੰਥਾਂ ਦੀ ਖੋਜ ਕਰੋ ਤਾਂ ਬ੍ਰਹਮਾਂ ਦੇ ਕੇਸਾਂ ਵਿਚੋਂ ਨਾਗ ਉਤ-ਪਨ ਹੋਏ ਲਿਖੇ ਹਨ, 'ਜਟਾ ਜੂਟ ਸਿਰ-ਗੰਗ ਬਿਰਾਜੇ' ਆਦਿ ਵਾਕਾਂ ਤੋਂ ਸ਼ਿਵਜੀ ਮਹਾਰਾਜ ਦੇ ਸਿਰ ਤੇ ਵੀ ਕੇਸ ਸਿੱਧ ਹੁੰਦੇ ਹਨ।

ਅਵਤਾਰ ਸ਼੍ਰੇਣੀ ਵਲ ਤੱਕੋ ਤਾਂ ਬਾਵਨ, ਪਰਸ ਰਾਮ, ਰਾਮ ਚੰਦਰ, ਕ੍ਰਿਸ਼ਨ ਭਗਵਾਨ, ਕਪਲ, ਬੁਧ ਆਦਿਕ ਕੇਸਾਧਾਰੀ ਸਨ।

ਰਿਸ਼ੀ ਮੁਨੀਆਂ ਵਲ ਨਜ਼ਰ ਮਾਰੋ ਤਾਂ ਕੱਸ਼ਪ, ਵਸ਼ਿਸਟ, ਵਿਸ਼ਵਾ ਮਿੱਤ੍ਰ, ਭਾਰਦ੍ਵਾਜ, ਅਗਸਤ, ਦੁਰਬਾਸ਼ਾ, ਬਾਲਮੀਕ, ਵੇਦ ਵਿਆਸ ਆਦਿਕ ਜਟਾ ਜੂਟ ਕੇਸਧਾਰੀ ਹੋਏ ਹਨ।

ਮੰਦਰਾਂ ਵਿਚ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨੂੰ ਤਕਿਆ ਜਾਵੇ ਤਾਂ ਕਿਸੇ ਦੇ ਸਿਰ ਦੇ ਅਗੇ ਜੂੜਾ, ਕਿਸੇ ਦਾ ਵਿਚਕਾਰ, ਕਿਸੇ ਦਾ ਪਿਛੇ ਅਤੇ ਕਿਸੇ ਦੇ ਖੁਲ੍ਹੇ ਕੇਸ ਦਿਸਦੇ ਹਨ।

'ਹਾਂ' ਉਪ੍ਰੋਕਤ ਸਾਰੇ ਹੀ ਰਿਸ਼ੀ ਮੁਨੀ ਆਦਿਕਾਂ ਤੋਂ ਵਿਲੱਖਣ ਇਕ ਨਾਰਦਮੁਨੀ ਜੀ ਦੀ ਕੇਸ ਹੀਨ ਮੂਰਤੀ ਵੀ ਵੇਖਣ ਵਿਚ ਆਉਂਦੀ ਹੈ। ਪ੍ਰੰਤੂ ਉਸ ਦੇ ਸਿਰ ਉੱਤੇ ਵੀ ਵਨਗੀ-ਮਾਤ੍ਰ 'ਕੇਸ' ਬੋਦੀ ਦੇ ਰੂਪ ਵਿਚ ਮੌਜੂਦ ਹਨ ਜਿਸ ਤੋਂ ਸੁਤੇ ਹੀ ਅਨੁਮਾਨ ਲਗ ਸਕਦਾ ਹੈ ਕਿ ਨਾਰਦ ਜੀ ਕਿਸੇ ਨਾ ਕਿਸੇ ਅਤੀਅੰਤ ਵਾਪਰੀ ਘਟਨਾਂ ਕਾਰਨ ਹੀ ਕੇਸਹੀਨ ਹਨ। ਕਿਉਂਕਿ ਉਨ੍ਹਾਂ ਦੀ ਬੋਦੀ ਦੇ ਚਿੰਨ ਮਾਤਰ ਕੇਸ ਪ੍ਰਤੱਖ ਹੀ ਜਿਉਂ ਦੇ ਤਿਉਂ ਕੇਸ ਰੱਖਣ ਦੇ ਪ੍ਰੇਰਕ ਹਨ।

ਰਾਮਾਇਣ ਦੇ ਅਯੁਧਿਆ ਕਾਂਡ ਦੀ ੧੯੭ ਚੋਪਈ ਵਿਚ ਤੁਲਸੀ ਦਾਸ ਜੀ ਦੇ ਇਸ ਕਥਨ—

'ਸਕਲ ਸੌਚ ਕਰ ਰਾਮ ਨਹਾਵਾ ॥
ਸੁਚ ਸੁਜਾਨ ਬੱਟਖੀਰ ਮੰਗਾਵਾ ॥
ਅਨੁਜ ਸਹਿਤ ਸਿਰ ਜਟਾ ਬਨਾਇ ॥
ਦੇਖ ਸੁਮੰਤ ਨੈਨ ਜਲ ਛਾਇ ॥

ਅਰਥਾਤ ਸ੍ਰੀ ਰਾਮ ਚੰਦਰ ਜੀ ਨੇ ਬਨਬਾਸ ਜਾਣ ਵੇਲੇ ਗੰਗਾ

ਵਿਚ ਇਸ਼ਨਾਨ ਕੀਤਾ। ਪਵਿੱਤਰ ਹੋ ਕੇ ਬੋੜ੍ਹ ਦਾ ਦੁੱਧ ਮੰਗਵਾ ਕੇ ਲਛਮਣ ਜੀ ਸਮੇਤ ਆਪਣੇ ਕੇਸਾਂ ਦੀਆਂ ਜਟਾਵਾਂ ਬਣਾ ਲਈਆਂ, ਜਿਸ ਨੂੰ ਵੇਖ ਕੇ ਸ੍ਰੀ ਸਮੁੰਤ ਜੀ ਦੇ ਨੇਤ੍ਰਾਂ ਵਿਚ ਜਲ ਆ ਗਿਆ।

ਭਗਵਾਨ ਰਾਮ ਜੀ ਦੇ ਇਸੇ ਪ੍ਰਸੰਗ ਨੂੰ ਪੰਡਿਤ ਹਿਰਦੇ ਰਾਮ ਜੀ ਆਪਣੀ ਪ੍ਰਸਿਧ ਰਚਨਾ "ਹਨੂੰਮਾਨ ਨਾਟਕ" ਵਿਚ ਵੀ ਇਸੇ ਪ੍ਰਕਾਰ ਦਰਸਾਉਂਦੇ ਹਨ ਯਥਾ :—

ਰਾਜ ਸਮਾਜ ਅਸਾਰ ਸਭ, ਰਘੁਰਾਜ ਕਹਾ ਅਬ ਹੈ ਸਭ ਫੀਕੋ ॥
ਲੈ ਬਟਦੂਧ ਬਨਾਇ ਜਟਾਂ, ਸਿਰ ਵੀਰਹਿ ਵੀਰ ਬਨਾਵਤ ਨੀਕੋ ॥

ਅਰਥਾਤ ਸ੍ਰੀ ਰਾਮ ਚੰਦਰ ਜੀ ਬਨ ਜਾਣ ਲਗੇ ਤਾਂ ਰਾਜ ਸਮਾਜ ਨੂੰ ਆਧਾਰ ਸਮਝ ਕੇ ਬਨਬਾਸੀ ਰੂਪ ਧਾਰਨ ਕਰਨ ਸਮੇਂ ਆਪਣੇ ਅਤੇ ਲਛਮਣ ਜੀ ਦੇ ਕੇਸਾਂ ਵਿਚ ਬੋਹੜ ਦਾ ਦੁੱਧ ਪਾ ਕੇ ਜਟਾਂ ਬਣਾ ਰਹੇ ਸਨ ਜਿਸ ਤੋਂ ਸਿੱਧ ਹੋਇਆ ਕਿ ਉਸ ਸਮੇਂ ਬਿਪਤਾ ਕਾਲ ਵਿਚ ਵੀ ਕੇਸ ਕਟਾਉਣੇ ਪਾਪ ਸਮਝਿਆ ਜਾਂਦਾ ਸੀ ਜੋ ਕਿ ਉਪ੍ਰੋਕਤ ਪ੍ਰਮਾਣ ਤੋਂ ਪ੍ਰਗਟ ਹੋ ਰਿਹਾ ਹੈ ਕਿ ਰਾਮ ਚੰਦਰ ਅਤੇ ਲਛਮਣ ਜੀ ਨੇ ਬਨਬਾਸ ਸਮੇਂ ਵੀ ਜਟਾਂ ਬਨਾਉਣੀਆਂ ਪਰਵਾਨ ਕੀਤੀਆਂ ਪਰ ਕੇਸ ਨਾ ਕਟਵਾਏ।

ਪਰਸ ਰਾਮ ਉੱਤੇ ਗੁੱਸੇ ਹੋ ਕੇ ਰਾਮ ਚੰਦਰ ਜੀ ਤੋਂ ਲਛਮਣ ਨੇ ਇਹ ਆਗਿਆ ਮੰਗੀ ਕਿ "ਕਹੋ ਬਾਂਧ ਡਾਰੋਂ, ਕਹੋ

ਵੇਸ ਦੇ ਨਿਕਾਰੋਂ, ਕਹੋ ਬਾਰਧ ਉਤਾਰੋਂ, ਕਹੋ ਜੂਰਾ ਕਾਟ ਲੀਜੀਏ'' ॥ ਤਥਾ ਅਸ੍ਵਸਥਾਮਾ ਦਾ ਸਿਰ ਕਟਨ ਦੇ ਦੰਡ ਬਦਲੇ ਕੇਸ ਕੱਟ ਕੇ ਛਡ ਦੇਣਾ।

ਪੁਨਾ—'ਰੁਕਮਣ ਦਾ ਸਿਰ ਵੱਢਣ ਵੇਲੇ ਰੁਕਮਣੀ ਦੀ ਬੇਨਤੀ ਮੰਨ ਕੇ ਸ੍ਰੀ ਕ੍ਰਿਸ਼ਨ ਜੀ ਨੇ ਕੇਵਲ ਰੁਕਮਣ ਦੇ ਕੇਸ ਕੱਟ ਕੇ ਪ੍ਰਣ ਪੂਰਾ ਕਰ ਲੈਣਾ' ਆਦਿਕ ਅਨੇਕਾਂ ਹੀ ਪ੍ਰਸੰਗਾਂ ਤੋਂ ਪ੍ਰਗਟ ਹੁੰਦਾ ਹੈ ਕਿ ਉਸ ਸਮੇਂ ਬ੍ਰਾਹਮਣਾਂ ਤੇ ਛੱਤ੍ਰੀਆਂ ਦੇ ਕੇਸ ਕਟਣੇ ਸਿਰ ਕੱਟਣ ਦੇ ਸਮਾਨ ਦੰਡ ਸੀ।

ਕਈ ਪੁਸਤਕਾਂ ਵਿਚ ਤਾਂ ਇਥੋਂ ਤੱਕ ਲਿਖਿਆ ਹੈ ਕਿ ਜੰਗ ਜੁੱਧ ਵਿਚ ਵੀ ਵੈਰੀ ਨੂੰ ਕੇਸਾਂ ਤੋਂ ਪਕੜਨਾ ਜਾ ਕੇਸਾਂ ਦੀ ਨਿਰਾਦਰੀ ਕਰਨੀ ਮਹਾਂ ਪਾਪ ਅਰ ਕਾਇਰਤਾ ਸੀ, ਜਿਹਾ ਕਿ ਮਹਾਂਭਾਰਤ ਦੇ ''ਦਰੋਣਾ ਪਰਬ'' ਵਿਚੋਂ ਸੋਮਦੱਤ ਦੇ ਪੁਤਰ ''ਭੂਰਸ੍ਰਵਾ'' ਤੇ ''ਸਾਂਤਿਕ'' ਦੇ ਜੁੱਧ ਤੋਂ ਸਿੱਧ ਹੈ।

# ਕੇਸਹੀਨ ਹੋਣ ਦਾ ਆਰੰਭ

ਤ੍ਰੇਤਾ ਜੁਗ ਦੀ ਇਕ ਜਗਤ ਪ੍ਰਸਿਧ ਘਟਨਾ ਇਹ ਹੈ ਕਿ ਪਰਸਰਾਮ ਤੋਂ ਡਰਦਿਆਂ ਹੋਇਆਂ ਅਨੇਕਾਂ ਛੱਤ੍ਰੀਆਂ ਨੇ ਕੇਵਲ ਵਨਗੀ ਮਾਤ੍ਰ ਕੇਸ਼ਾਂ ਦੀ ਨੀਸਾਨੀ 'ਬੋਦੀ' ਦੇ ਰੂਪ ਵਿਚ ਸਿਰ ਵਿਚ ਰਖ ਕੇ ਬਾਕੀ ਦੇ ਕੇਸ ਕਟਵਾ ਦਿਤੇ।

ਦੂਜੇ ਪਾਸੇ ਬੁੱਧ ਭਿਖਸ਼ੂਆਂ ਸੰਸਾਰ ਤੋਂ ਘ੍ਰਿਣਾ ਕਰਕੇ ਘਰ ਬਾਰ ਤਿਆਗ ਜੰਗਲ ਮੱਲੇ ਤਾਂ ਨਾਲ ਹੀ ਕੇਸਾਂ ਨੂੰ ਵੀ ਸੁੰਦਰਤਾ ਦਾ ਨਿਸ਼ਾਨ ਸਮਝ ਕੇ ਕੁਰੂਪ ਹੋਣ ਲਈ ਸਿਰ ਮੂੰਹ ਮੁਨਵਾ ਛੱਡੇ।

ਉਧਰ ਸ਼ੰਕਰਾਚਾਰੀਯ ਦੀ ਚਲਾਈ ਮੁੰਡਨ ਰੀਤੀ ਦੇ ਪ੍ਰਭਾਵ ਹੇਠ ਸੰਨਿਆਸੀ ਵੀ ਕੇਸਾਂ ਨੂੰ ਤਿਲਾਂਜਲੀ ਦੇ ਕੇ ਕੇਸਹੀਨ ਹੋ ਗਏ।

ਫਿਰ ਨੰਦ ਰਾਜਾ ਨੇ ਬ੍ਰਾਹਮਣਾ ਦਾ ਐਸ਼ਵਰਜ [ਤੇਜ-ਪ੍ਰਤਾਪ] ਖ਼ਤਮ ਕਰਣ ਲਈ ਉਨ੍ਹਾਂ ਦੇ ਕੇਸ ਜ਼ਬਰਦਸਤੀ ਉਤਰਵਾ ਛੱਡੇ।

ਉਪ੍ਰੋਕਤ ਕਾਰਣਾਂ ਅਧੀਨ ਕੇਸਹੀਨ ਹੋਏ ਹੋਇ ਆਗੂਆਂ ਨੇ ਸਾਰਿਆਂ ਨੂੰ ਆਪਣੇ ਜਿਹਾ ਬਣਾਉਣ ਲਈ ਧਰਮ ਪੁਸਤਕਾਂ ਵਿਚ ਮਨਘੜਤ ਸਲੋਕਾਂ ਦੀ ਮਿਲਾਵਟ ਕਰਕੇ ਮੁੰਡਨ ਸੰਸਕਾਰ ਸਿੱਧ ਕੀਤਾ ਅਤੇ ਦੂਜਿਆਂ ਨੂੰ ਮੁੰਡਨ ਕਰਾਉਣ ਦੀ ਆਗਿਆ ਦਿਤੀ ਜਿਸ ਦਾ ਅਸਰ ਸੰਸਾਰ ਭਰ ਉਤੇ ਇਹ ਪਿਆ ਕਿ ਕਿਸੇ ਨੇ ਵਾਲ ਖ਼ਿਸਖ਼ਾਸੀ ਕਰਾਏ, ਕਿਸੇ ਨੇ ਪੱਟੇ ਰੱਖ ਲਏ, ਕਿਸੇ ਨੇ ਹੰਦਵਾਣੇ ਦੀ ਲਾਹੀ ਟਾਕੀ ਵਰਗਾ ਨਿਸ਼ਾਨ ਸਿਰ ਵਿਚ ਰੱਖ ਲਿਆ, ਕਿਸੇ ਨੇ ਰੇਲ ਦੀ ਪਟੜੀ ਵਰਗੀ ਤੋੜ੍ਹ ਤੱਕ ਸਿੱਧੀ ਲਕੀਰ, ਕਿਸੇ ਅੱਧੀ ਲਕੀਰ, ਕਿਸੇ ਕੱਦੂ ਦੀ ਡੰਡੀ ਵਾਂਙੂ ਬੋਦੀਮਾਤ੍ਰ ਕੇਸਾਂ ਦੀ ਨਿਸ਼ਾਨੀ ਰੱਖ ਕੇ ਬਾਕੀ ਦੇ ਕੇਸ ਕਟਵਾ ਛੱਡੇ, ਕਿਸੇ ਉੱਕਾ ਹੀ ਰਗੜ ਚੱਟ, ਕਿਸੇ ਦਾੜੀ-ਮੁਛਾਂ ਵੀ ਨਾਲ ਹੀ ਬਲੀਦਾਨ ਕਰ ਦਿਤੀਆਂ, ਇਤ-ਆਦਿਕ ਭਾਂਤ ਭਾਂਤ ਦੀਆਂ ਹਜਾਮਤਾਂ ਦਾ ਰਵਾਜ ਪੈ ਗਿਆ। ਇਥੋਂ ਤੱਕ ਕਿ ਕਈ ਘਰਾਨਿਆਂ ਦਾ ਤਾਂ ਖ਼ਾਸ ਖ਼ਾਸ ਹਜਾਮਤਾਂ ਨਾਲ ਧਾਰਮਿਕ ਸਬੰਧ ਬਣ ਗਿਆ, ਫਿਰ ਕੀ ਸੀ ? ਫੈਸ਼ਨ-ਪ੍ਰਸਤ ਲੋਕਾਂ ਨੇ ਉਪ੍ਰੋਕਤ ਨਮੂਨਿਆਂ ਤੋਂ ਵੀ ਵਖਰੇ ਵਖਰੇ ਢੰਗ ਦੀਆਂ ਹਜਾ-ਮਤਾਂ ਦੀਆਂ ਕਾਢਾਂ ਕੱਢ ਕੇ ਇਨ੍ਹਾਂ ਨੂੰ ਫੈਸ਼ਨਪ੍ਰਸਤੀ ਵਿਚ ਤਬਦੀਲ ਕਰ ਲਿਆ।

# ਉਪ੍ਰੋਕਤ ਹਜਾਮਤਾਂ ਦੇ ਹੜ੍ਹ ਨੂੰ ਠਲ੍ਹਾਂ

ਸਮਾਂ ਪਰਤਿਆ, ਇਸ ਭੈੜੀ ਕੁਚਾਲ ਦੇ ਵਗਦੇ ਹੜ੍ਹ ਨੂੰ ਰੋਕਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਸਾਬਤ ਸੂਰਤ ਰਹਿ ਕੇ ਲੋਕਾਂ ਨੂੰ ਵੀ ਸਾਬਤ ਸੂਰਤ ਆਦਿਕ ਉਪਦੇਸ਼ ਦੇਣ ਦਾ ਉੱਦਮ ਕਰਕੇ ਦਸਵੇਂ ਜਾਮੇਂ ਵਿਚ ਅੰਮ੍ਰਿਤ ਛਕਾਉਣ ਸਮੇਂ ਕੇਸਾਂ ਨੂੰ ਧਾਰਮਕ ਰਹਿਤਾਂ ਵਿਚ ਸ਼ੁਮਾਰ ਕਰਕੇ ਕੇਸ ਕਟਾਉਣੇ ਭਾਰੀ ਪਾਪ ਸਿੱਧ ਕਰਕੇ ਅੰਮ੍ਰਿਤਧਾਰੀ ਸਿੰਘਾਂ ਨੂੰ ਸਾਬਤ ਸੂਰਤ ਰਹਿਣ ਦਾ ਤੇ ਬਾਕੀ ਦਿਆਂ [ਸਹਿਜਧਾਰੀਆਂ] ਨੂੰ ਸਿੰਘ ਸਜਕੇ ਅੰਮ੍ਰਿਤ ਛੱਕਣ ਦਾ ਉਪਦੇਸ਼ ਦਿੱਤਾ। ਯਥਾ :

ਜੇਤਿਕ ਹੁਤੇ ਹਜ਼ੂਰ ਮਹਿ, ਸਿਰ ਪਰ ਧਰ ਕਰਿ ਕੇਸ।
ਪਾਹੁਲ ਲੈ ਸਿੰਘ ਨਾਮ ਧਰ, ਪਹਿਰ ਕਾਛ ਸੁਭ ਬੇਸ।

ਸ੍ਰੀ ਸਤਿਗੁਰ ਕੀ ਸੰਗਤਿ ਜਹਿ ਜਹਿ।
ਲਿਖੇ ਹੁਕਮਨਾਮੇ ਗੁਰ ਤਹਿ ਤਹਿ।
ਕੇਸ ਧਾਰ ਸਿਰ ਪਰ ਸਿਖ ਆਵੈਂ।
ਹੋਹਿ ਸਿਖ ਨ ਭਦਨ ਕਰਾਵਹਿ।
[ਗੁਰ ਪ੍ਰਤਾਪ ਸੂਰੀਯ ਰੁਤ ੩ ਅੰਸੂ ੨੧]

ਹੁਣ ਇਕ ਬੰਨੇ ਕੇਸਾਧਾਰੀ ਸਿੰਘਾਂ ਅਤੇ ਸਹਿਜਧਾਰੀ ਸਿੱਖਾਂ ਤਥਾ ਹਿੰਦੂ ਸੱਜਣਾਂ ਅਗੇ ਉਤੇ ਸਾਬਤ ਕੀਤੇ ਅਨੁਸਾਰ ਸਾਬਤ ਸੂਰਤ ਰਹਿਣ ਵਾਲੇ ਪ੍ਰਾਚੀਨ ਮਹਾਂਪੁਰਸ਼ਾਂ "ਭਾਵ" ਰਾਮ ਚੰਦਰ, ਕ੍ਰਿਸ਼ਨ ਮਹਾਰਾਜ ਆਦਿਕਾਂ ਦੇ ਸਬੂਤ ਅਤੇ ਦਸਾਂ ਪਾਤਸ਼ਾਹਾਂ ਦੇ ਉਪਦੇਸ਼ ਹਨ, ਪਰੰਤੂ ਦੂਜੇ ਪਾਸੇ ਤਰਕ-ਵਾਦੀਆਂ ਵਲੋਂ ਕੇਸਾਂ ਵਿਰੁਧ ਹੇਠ ਲਿਖੀਆਂ ਤਰਕਾਂ ਉਤੇ ਜ਼ੋਰ ਦਿਤਾ ਜਾਂਦਾ ਹੈ।

## ਤਰਕਾਂ

ਸਿੱਖ ਸਿਰ ਉਤੇ ਕੇਸ ਕਿਉਂ ਰੱਖਦੇ ਹਨ ?

ਕੇਸ ਸਿਰ ਉਤੇ ਬੋਝ ਹਨ ?

ਕੇਸ ਅੜ ਜਾਂਦੇ ਹਨ ਅਤੇ ਜੂੰਆਂ ਪੈ ਜਾਂਦੀਆਂ ਹਨ।

ਘਟੋਂ ਘੱਟ ਪਾ ਭਰ ਦਹੀ ਜਾਂ ਤੇਲ ਸਾਬਣ ਹੋਵੇ ਤਾਂ ਧੁਪਦੇ ਹਨ।

ਫਿਰ ਗਿਲੇ ਕੇਸ ਸੁਕਾਉਣ ਦਾ ਵੀ ਵਖ਼ਤ ਇਤਿਆਦਿਕ ਕਈ ਫਿਲਾਸਫੀਆਂ ਛਾਂਟਦੇ ਹਨ।

## ਉੱਤਰ

ਉਪ੍ਰੋਕਤ ਮੰਤੱਕੀ ਇਹ ਨਹੀਂ ਸੋਚਦੇ ਕਿ 'ਕੇਸ' ਕਰਤਾਰ

ਨੇ ਜਨਮ ਸਮੇਂ ਤੋਂ ਹੀ ਸ਼ਰੀਰ ਦੇ ਨਾਲ ਉਤਪਤ ਕੀਤੇ ਹਨ। ਕਿਸੇ ਬਾਹਰੋਂ ਲਿਆ ਕੇ ਸਿਰ ਉੱਤੇ ਬਣਾਉਟੀ ਚਿੰਨ੍ਹ ਨਹੀਂ ਬਣਾਇਆ ਜਿਵੇਂ ਕਿ ਰਾਮ ਅਥਵਾ ਕ੍ਰਿਸ਼ਨ-ਲੀਲਾਵਾਂ ਸਮੇਂ ਜਿਨ੍ਹਾਂ ਮੁੰਡਿਆਂ ਨੂੰ ਭਗਵਾਨ ਰਾਮ ਜਾਂ ਕ੍ਰਿਸ਼ਨ ਆਦਿਕ ਬਣਾਇਆ ਜਾਂਦਾ ਹੈ। ਉਹਨਾਂ ਨੂੰ ਕੇਸਾਧਾਰੀ ਰੂਪ ਦੇਣ ਹਿੱਤ ਬਣਾਉਟੀ ਵਾਲ ਲਿਆ ਕੇ ਮੁੰਡਿਆਂ ਦੇ ਸਿਰਾਂ ਉਤੇ ਜ਼ਰੂਰੀ ਰੱਖਣੇ ਪੈਂਦੇ ਹਨ। ਕਾਰਣ ਇਹ ਕਿ ਰਾਮਚੰਦਰ ਅਤੇ ਕ੍ਰਿਸ਼ਨ ਮਹਾਰਾਜ ਕੇਸਾਧਾਰੀ ਸਨ।

"ਭਲਾ" ਜਿ ਇਹੀ ਸੁਆਲ ਤਰਕਵਾਦੀਆਂ ਉਤੇ ਇਸ ਰੂਪ ਵਿਚ ਕੀਤਾ ਜਾਵੇ ਕਿ ਤੁਸੀਂ ਆਪਣੇ ਸ਼ਰੀਰ ਉੱਤੇ ਸਿਰ ਅਤੇ ਸੱਜੇ ਖੱਬੇ ਲਟਕਦੀਆਂ ਬਾਹਵਾਂ ਕਿਉਂ ਰਖਦੇ ਹੋ ਤਾਂ ਉਹ ਇਹ ਸੁਆਲ ਕਰਣ ਵਾਲਿਆਂ ਦੀ ਮੂਰਖਤਾ ਉਤੇ ਹੱਸਦੇ ਹੋਏ ਇਹੀ ਕਹਿਣਗੇ ਕਿ ਸਿਰ ਅਤੇ ਬਾਹਵਾਂ ਸ਼ਰੀਰ ਦੇ ਅਤੀ ਲੋੜੀਂਦੇ ਅੰਗ ਹਨ। ਬਲਕਿ ਸ਼ਰੀਰ ਰੂਪ ਹੀ ਹੁੰਦੇ ਹਨ ਜੋ ਕਰਤਾਰ ਨੇ ਸ਼ਰੀਰ ਦੇ ਨਾਲ ਹੀ ਉਤਪੱਤ ਕੀਤੇ ਹਨ। ਕਿਸੇ ਬਾਹਰੋਂ ਉਚੇਚੇ ਲਿਆ ਕੇ ਸਿਰ ਉਤੇ ਨਹੀਂ ਰੱਖੇ।

ਤਾਂ ਤੇ ਇਹ ਪੁੱਛ ਸਗੋਂ ਰਗੜ-ਚੱਟ ਕਰਾਉਂਦੇ ਜਾਂ ਹੋਰ ਕਈ ਪ੍ਰਕਾਰ ਦੀਆਂ ਨਿਸ਼ਾਨੀਆਂ ਸਿਰ ਵਿਚ ਬਨਾਉਣ ਵਾਲਿਆਂ ਤੋਂ ਕਰਨੀ ਚਾਹੀਦੀ ਹੈ ਕਿ ਤੁਸੀਂ 'ਕੇਸ' ਕਟਵਾਉਂਦੇ

ਕਿਉਂ ਹੋ। ਪਰ "ਉਲਟਾ ਚੋਰ ਕੁਤਵਾਲ ਕੋ ਡਾਂਟੇ" ਵਾਲੀ ਗਲ ਬਣੀ ਹੋਈ ਹੈ।

ਦੂਜਾ ਕੇਸਾਂ ਦਾ ਹੋਣਾ ਸਿਰ ਤੇ ਭਾਰ ਹੁੰਦਾ ਤਾ ਨਾਜ਼ਕ ਅੰਗ ਤੀਵੀਆਂ ਅਤੇ ਫੈਸ਼ਨ ਪਸੰਦ ਨਾਰਾਂ ਕੇਸਾਂ ਨੂੰ ਹੋਰ ਵੀ ਲੰਬੇ, ਭਾਰੇ ਕਰਨ ਹਿੱਤ ਕੇਸ ਸ਼ਿੰਗਾਰ ਆਇਲ ਆਦਿਕ ਅਨੇਕਾਂ ਉਪਾ ਨ ਸੋਚਦੀਆਂ।

ਸੱਚ ਪੁਛੋ ਤਾਂ ਜਿਨ੍ਹਾਂ ਪੁਰਸ਼ਾਂ ਨੂੰ ਸਿਰ ਤੇ ਕੇਸ ਬੋਝ ਭਾਸਦੇ ਹਨ ਉਨ੍ਹਾਂ ਨੂੰ ਫਿਰ ਧੱੜ ਉੱਤੇ ਸਿੱਰ ਅਤੇ ਸੱਜੇ ਖੱਬੇ ਲਟਕ-ਦੀਆਂ ਬਾਹਵਾਂ ਵੀ ਭਾਰ ਹਨ, ਤਾਂ ਤੇ ਉਹ ਪਹਿਲਾਂ ਇਸ ਬੋਝ ਤੋਂ ਛੁਟਕਾਰਾ ਪਾਉਣ ਦਾ ਉੱਦਮ ਕਰਨ।

ਵਾਸਤਵ ਵਿਚ ਜਿਵੇਂ ਧੜ ਉਤੇ ਸਿਰ ਅਤੇ ਸ਼ਰੀਰ ਨਾਲ ਬਾਹਵਾਂ ਭਾਰ ਨਹੀਂ, ਤਿਵੇਂ 'ਕੇਸ਼' ਵੀ ਸ਼ਰੀਰ ਦਾ ਇਕ ਖ਼ਾਸ ਹਿੱਸਾ ਹੋਣ ਦੀ ਸ਼ਕਲ ਵਿਚ ਸਿਰ ਤੇ ਬੋਝ ਨਹੀਂ।

ਦਰਅਸਲ ਬੋੱਝ ਬੋੱਝ ਕਹਿਕੇ ਸੱਚਮੁੱਚ ਹੀ ਕੇਸਾਂ ਨੂੰ ਬੋੱਝ ਸਮਝ ਲੈਣਾ ਇਕ ਕੋਝੀ ਆਦਤ ਹੈ, ਨਹੀਂ ਤਾਂ ਨਿਹੰਗ ਸਿੰਘਾਂ ਦੇ ਸਿਰ ਤੇ ਕਿਡੇ ਉੱਚੇ ਦੁਮਾਲੇ ਅਤੇ ਕਈ ਲੋਹੇ ਦੇ ਸ਼ਸਤ੍ਰ ਵੀ ਦਿਨ ਰਾਤ ਸਜੇ ਰਹਿੰਦੇ ਹਨ ਤੇ ਉਨ੍ਹਾਂ ਨੂੰ ਪਰਵਾਹ ਤੱਕ ਨਹੀਂ ਹੁੰਦੀ, ਪਰੰਤੂ ਉਨ੍ਹਾਂ ਦੇ ਮੁਕਾਬਲੇ ਤੇ ਕਈ ਸਿਰ ਮੁੰਨੇ ਸਜੱਣ ਵੇਖੇ ਜਾਂਦੇ ਹਨ, ਜਿਨ੍ਹਾਂ ਦੇ ਸਿਰ ਤੇ ਪਗੜੀ ਤਾਂ ਕਿਤੇ ਰਹੀ

ਟੋਪੀ ਵੀ ਸਿਰੋਂ ਲਾਹ ਕੇ ਮੁੜ ਮੁੜ ਸਿਰ ਤੇ ਹੱਥ ਫੇਰਦੇ ਫਾਹਵੇ ਹੋਏ ਰਹਿੰਦੇ ਹਨ, "ਤਥਾ" ਕਈ ਲਾਲੇ ਸਿਰ ਤੇ ਪੂਰੇ ਥਾਨ ਥਾਨ ਦੇ ਪਗੜ ਬੱਧੀ ਬੈਠੇ ਵੀ ਮਸਤ ਹਨ, ਪਰ ਦੂਜੇ ਬੰਨੇ ਸਿਰੋਂ ਨੰਗੇ ਰਹਿਣ ਵਾਲਿਆਂ ਵਿਚੋਂ ਵੀ ਕਈਆਂ ਦੇ ਭਾ ਗਰਮੀ ਦੀ ਪਰਲੋ ਆਈ ਰਹਿੰਦੀ ਹੈ।

ਤੀਜਾ ਜੂਆਂ ਤਾਂ ਮੈਲੇ ਕੁਚੈਲੇ ਰਹਿਣ ਕਰ ਕੇ ਕਪੜਿਆਂ ਵਿਚ ਵੀ ਪੈ ਜਾਂਦੀਆਂ ਹਨ ਕੀ ਫਿਰ ਕਪੜੇ ਪਾਉਣੇ ਛੱਡ ਦਿਤੇ ਜਾਂਦੇ ਨੇ ? ਸੱਚ ਪੁਛੋ ਤਾਂ ਕੇਸਾਂ ਦਾ ਅੜ ਜਾਣਾ ਜਾਂ ਜੂਆਂ ਪੈਣੀਆਂ ਕੰਘਾ ਆਦਿਕ ਨਾ ਕਰਨ ਦੀ ਬੇਪਰਵਾਹੀ ਤੇ ਕੁਦਰਤ ਵਲੋਂ ਪੁਰਸ਼ ਨੂੰ ਦੰਡ ਦਿੱਤਾ ਜਾਂਦਾ ਹੈ। ਜੇ ਦੋ ਵਾਰੀ ਰੋਜ਼ ਕੰਘਾ ਅਤੇ ਸਤੀਂ-ਅਠੀਂ ਦਿਨੀਂ ਵੀ ਸਿਰ ਧੋਤਾ ਜਾਵੇ ਤਾਂ ਕੇਸ ਅੜਣੇ ਜਾਂ ਜੂਆਂ ਪੈਣੀਆਂ ਤਾਂ ਕਿਤੇ ਰਹੀਆਂ ਸਗੋਂ ਰੇਸ਼ਮ ਵਰਗੇ ਕੋਮਲ ਅਤੇ ਨਿਖਰੇ ਹੋਏ ਸੁੰਦਰ ਕੇਸ ਸ਼ੋਭਾ ਦਿੰਦੇ ਹਨ।

ਮਿਸਿਜ਼ ਐਫ: ਏ: ਸਟੀਲ ਸਾਹਿਬਾ, ਡਿਪਟੀ ਕਮਿਸ਼ਨਰ ਹਿਸਾਰ ਦੀ ਸੁਪੱਤਨੀ (ਜੋ ਸੂਬਾ ਪੰਜਾਬ ਦੇ ਜ਼ਨਾਨੇ ਸਕੂਲਾਂ ਦੀ ਇਨਸਪੈਕਟਰਾ ਰਹੀ ਸੀ। ਆਪਣੀ ਰਚੀ "ਸੁਘੱੜਬੀਬੀ" ਨਾਮ ਦੀ ਪੁਸਤਕ ਦੇ ਦੂਜੇ ਭਾਗ ਸਫ਼ਾ ੨੦੯ ਉਤੇ ਇਸਤ੍ਰੀਆਂ ਨੂੰ ਸਿਖਿਆ ਦਿਤੀ ਸੀ ਜੋ ਕਿ :-

ਤੁਸਾ ਡਿੱਠਾ ਹੋਵੇਗਾ ਜੋ ਸਿੱਖਾਂ ਦੇ ਸਿਰ ਪੁਰ ਕੇਸ ਕਿਹੇ

ਸੁੰਦਰ ਲਗਦੇ ਅਰ ਸੋਭਾ ਦਿੰਦੇ ਨੇ, ਕਾਰਣ ਇਹ ਕਿ ਉਨ੍ਹਾਂ ਵਿਚ ਕੇਸਾਂ ਦੀ ਸੁਰਤ-ਸੰਭਾਲ ਰੱਖਣੀ, ਧੋਂਦੇ ਰਹਿਣਾ, ਕੰਘਾ ਫੇਰਨਾ ਧਾਰਮਿਕ ਰਹਿਤ ਹੈ। ਚੰਗੇ ਸੁਥਰੇ ਹੋਣਾ ਨਿਰਸੰਦੇਹ ਬੜੀ ਸੁੰਦਰਤਾਈ ਹੈ।

ਮਹਾਤਮਾ ਰਾਬਿੰਦਰ ਨਾਥ ਜੀ ਟੈਗੋਰ ਨੇ ਵੀ ਕੇਸਾਂ ਸੰਬੰਧੀ ਇਹ ਕਿਹਾ ਸੀ : this is the best form of the best of man" "ਭਾਵ" ਸਭ ਨਾਲੋਂ ਉੱਤਮ ਪੁਰਸ਼ ਦੀ ਇਹ ਸਭ ਤੋਂ ਉੱਤਮ ਸ਼ਕਲ ਹੈ।

ਚੋਥਾ ਕੇਸ ਹਰੇ ਕਰਨ ਲਈ ਜੇ ਪਾ ਭਰ ਦਹੀਂ ਜਾਂ ਤੇਲ ਸਾਬਣ ਦੀ ਲੋੜ ਹੈ ਤਾਂ 'ਕੀ' ਨਾਈ ਹਜਾਮਤ ਦੇ ਪੈਸੇ ਨਹੀਂ ਲੈਂਦਾ, ਸਗੋਂ ਹਜਾਮ ਨੂੰ ਮਜ਼ੂਰੀ ਦਹੀਂ ਨਾਲੋਂ ਵੀ ਬਹੁਤੀ ਦੇਣੀ ਪੈਂਦੀ ਹੈ।

ਪੰਜਵਾਂ ਜੇ ਕੇਸ ਸੁਕਾਉਣ ਸਮੇਂ ਸਿਰ ਤੇ ਦਸਤਾਰ ਬੰਨ੍ਹਣ ਵਿਚ ਥੋੜ੍ਹਾ ਚਿਰ ਰੁਕਾਵਟ ਹੁੰਦੀ ਹੈ ਤਾਂ ਹਜਾਮਤ ਕਰਾਉਣ ਲਗਿਆਂ ਉਸ ਤੋਂ ਵੀ ਬਹੁਤਾ ਸਮਾਂ ਲਗਦਾ ਹੈ, ਸਗੋਂ ਕੇਸ ਤਾਂ ਕੰਮ ਕਾਰ ਕਰਦੇ ਤੇ ਤੁਰਦੇ ਫਿਰਦਿਆਂ ਵੀ ਸੁੱਕ ਜਾਂਦੇ ਹਨ, ਪਰ ਰਗੜ-ਚੱਟ ਜਾਂ ਫੈਸ਼ਨਏਬਲੀ ਵੇਲੇ ਹਜਾਮ ਦੀ ਸ਼ਰਣ ਵਿਚ ਤਨ ਮਨ ਅਰਪ ਕੇ ਸਮਾਧੀ ਇਸਥਿਤ ਹੋਏ ਬਿਨਾਂ ਕੰਮ ਹੀ ਨਹੀਂ ਸਰਦਾ, ਜੇ ਨਹੀਂ ਇਤਬਾਰ ਤਾਂ ਕੈਂਚੀ, ਉਸਤਰਾ ਜਾਂ ਮੋਚਨਾ ਦੇ ਚਲਣ ਸਮੇਂ ਹਿਲਜੁਲ ਕੇ ਵੇਖ ਲੈਣਾ ?

ਇਤਿਆਦਿਕ ਅਨੇਕਾਂ ਉੱਤਰ ਉਪ੍ਰੋਕਤ ਤਰਕਵਾਦੀਆਂ ਨੂੰ ਦਿਤੇ ਜਾ ਸਕਦੇ ਹਨ, ਪਰੰਤੂ ਵਿਸਥਾਰ ਭੈ ਕਾਰਣ ਸੰਕੋਚ ਕੀਤਾ ਹੈ।

# ਉਦਾਸੀ ਸਾਧੂਆਂ ਵਲੋਂ ਕੇਸਾ ਵਿਰੁਧ ਪ੍ਰਚਾਰ

ਸਭ ਤੋਂ ਪਹਿਲਾਂ ਉਦਾਸੀ ਸੰਪ੍ਰਦਾ ਸਬੰਧੀ ਸੰਖੇਪ ਮਾਤ੍ਰ ਇਹ ਜਾਣਕਾਰੀ ਦਿੰਦਾ ਹਾਂ ਕਿ ਜਿਵੇਂ ਨਿਰਮਲੇ, ਸਹਿਜਧਾਰੀ, ਨਿਹੰਗ ਅਤੇ ਸੇਵਾਪੰਥੀ ਆਦਿਕ ਸੰਪ੍ਰਦਾਵਾਂ ਸਿੱਖ ਪੰਥ ਦੀਆਂ ਸ਼ਾਖਾਂ ਹਨ ਤਿਵੇਂ ਉਦਾਸੀ ਸੰਪ੍ਰਦਾ ਵੀ ਇਸੇ ਮਾਲਾ ਦਾ ਇਕ ਮਣਕਾ ਕਿਹਾ ਜਾਂਦਾ ਹੈ।

ਇਸ ਸੰਪ੍ਰਦਾ ਦੇ ਜਨਮ ਦਾਤਾ ਸਤਿਗੁਰੂ ਨਾਨਕ ਦੇਵ ਜੀ ਦੇ ਜੇਠੇ ਸਪੁੱਤ੍ਰ ਬਾਬਾ ਸ੍ਰੀ ਚੰਦ ਜੀ ਹਨ ਪ੍ਰੰਤੂ ਇਹ ਸ਼੍ਰੇਣੀ ਸਿੱਖ ਪੰਥ ਨਾਲ ਕਦੇ ਮੇਲ ਜੋੜ [ਮਿਲਵਰਤਨ], ਕਦੇ ਵਿਰੋਧੀ ਸ਼੍ਰੇਣੀਆਂ ਵਾਂਗੂ ਬਲਕਿ ਉਨ੍ਹਾਂ ਤੋਂ ਵੀ ਵੱਧ ਚੜ੍ਹਕੇ ਵਿਰੋਧ ਕਰਦੀ ਆਈ ਹੈ।

## ਮੁੱਢ ਤੋਂ ਹੀ ਵਿਰੋਧਤਾ

ਸ੍ਰੀ ਗੁਰੂ ਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਤਥਾ ਇਤਿਹਾਸਕ ਹਵਾਲਿਆਂ ਦੁਆਰਾ ਸਪਸ਼ਟ ਹੁੰਦਾ ਹੈ ਕਿ ਬਾਬਾ ਸ੍ਰੀ ਚੰਦ ਜੀ ਆਪਣੀ ਪੂਜਾ-ਪ੍ਰਤਿਸ਼ਟਾ ਦੀ ਲਾਲਸਾ

ਅਤੇ ਤੇਜਮਈ ਸੂਭਾ ਅਧੀਨ ਪਿਤਾ ਗੁਰੂ ਨਾਨਕ ਦੇਵ ਜੀ ਤੋਂ ਆਦਿ ਗੁਰੂ ਹਰਿ ਗੋਬਿੰਦ ਸਾਹਿਬ ਤੱਕ ਗੁਰੂ ਘਰ ਦੇ ਕਦੇ ਨੇੜੇ ਤੇ ਕਦੇ ਤੇਜਮਈ ਸੁਭਾ ਵੱਸ ਦੂਰੇਡੇ ਹੁੰਦੇ ਰਹੇ ''ਭਾਵ'' ਇਸ ਨੇੜਤਾ [ਮਿਲਵਰਤਨ] ਅਤੇ ਦੂਰੇਡ (ਵਿਰੋਧਤਾ) ਦਾ ਮੁੱਢ ਬਾਬਾ ਸ੍ਰੀ ਚੰਦ ਜੀ ਦੇ ਸਮੇਂ ਹੀ ਬੱਝ ਗਿਆ ਸੀ।

## ਵਿਰੋਧਤਾ ਵਿਚ ਹੋਰ ਵਾਧਾ

ਭੰਗਾਣੀ ਦੇ ਜੁੱਧ ਸਮੇਂ ਗੁਰੂ ਦਸ਼ਮੇਸ਼ ਜੀ ਵਲੋਂ ਰਣਖੇਤ੍ਰ ਦੀ ਸੇਵਾ ਹਿਤ ਵੰਗਾਰਣ ਵੇਲੇ ਬਿਨਾਂ ''ਮਹੰਤ ਕਿਰਪਾਲ'' ਜੀ ਦੇ ਸਾਰੇ ਦੇ ਸਾਰੇ ਉਦਾਸੀ ਜਾਨਾਂ-ਬਚਾਉਣ ਲਈ ਰਾਤੋ ਰਾਤ ਖਿਸਕ ਕੇ ਸਿੱਖ ਪੰਥ ਨਾਲੋਂ ਉੱਕਾ ਹੀ ਸਬੰਧ ਤੋੜ ਗਏ ਜੋ ਵਿਰੋਧਤਾ ਵਿੱਚ ਹੋਰ ਵਾਧੇ ਦਾ ਕਾਰਣ ਬਣਿਆ ਪ੍ਰੰਤੂ ਮਹੰਤ ਕ੍ਰਿਪਾਲ ਜੀ ਦਾ ਅਟੱਲ ਭਰੋਸਾ ਵੇਖ ਕੇ ਗੁਰੂ ਜੀ ਨੇ ਕਿਹਾ ਕਿ ਜੜ੍ਹ ਰਹਿ ਗਈ ਤਾਂ ਸਭੋ ਕੁੱਝ ਰਹਿ ਗਿਆ।

## ਸਭ ਤੋਂ ਵਧੇਰੀ ਵਿਰੋਧਤਾ

ਜਦੋਂ ਖ਼ਾਲਸੇ ਉੱਤੇ ਲੂੰ ਕੰਡੇ ਕਰ ਦੇਣ ਵਾਲੇ ਅਤੀ ਦੁਖਦਾਈ ਕਸ਼ਟ ਵਾਪਰਣ ਸਮੇਂ ਸਿੰਘਾਂ ਨੂੰ ਘਰ ਬਾਰ ਛੱਡ ਕੇ ਬੀਕਾਨੇਰ ਆਦਿਕ ਜੰਗਲਾਂ ਦਾ ਸਹਾਰਾ ਲੈਣਾ ਪਿਆ ਤਦੋਂ

ਧੀਰਮੱਲੀਆਂ ਅਤੇ ਉਦਾਸੀ ਆਦਿਕਾਂ ਨੇ ਗੁਰਦੁਆਰਿਆਂ ਦਾ ਪ੍ਰਬੰਧ ਆਪਣੇ ਹੱਥਾਂ ਵਿੱਚ ਲੈ ਕੇ ਸਿੱਖੀ ਮਾਰਗ ਵਿਰੁੱਧ ਮੱਨ-ਮੰਨੀਆਂ ਕੁਰੀਤੀਆਂ ਪ੍ਰਚਲਤ ਕਰ ਦਿੱਤੀਆਂ ਜੋ ਸਭ ਤੋਂ ਵਧੇਰੀ ਵਿਰੋਧਤਾ ਦਾ ਕਾਰਣ ਬਣੀਆਂ।

ਇਥੇ ਹੀ ਬੱਸ ਨਹੀਂ ਉਪ੍ਰੋਕਤ ਸਮਾਂ ਆਪਣੇ ਲਈ ਅਨੁ-ਕੂਲ ਜਾਣ ਕੇ ਉਦਾਸੀ ਆਗੂਆਂ ਨੇ ਸਾਧਾਰਨ ਸ਼ਰਧਾਲੂਆਂ ਨੂੰ ਗੁਰਸਿਖੀ ਆਦਰਸ਼ ਤੋਂ ਡੇਗਣ ਅਤੇ ਆਪਣੇ ਮੱਤ ਵਲ ਖਿੱਚਣ ਲਈ ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ ਜੀ ਦੀਆਂ (ਅਸੰਭਵ ਤੋਂ ਅਸੰਭਵ) ਸ਼ਕਤੀਆਂ ਲਿਖਤੀ ਅਤੇ ਕੱਥਨੀ ਤਥਾ ਮੂਰਤੀਆਂ ਦੇ ਰੂਪ ਵਿਚ ਦਰਸਾਉਣੀਆਂ ਅਰੰਭ ਕਰ ਦਿਤੀਆਂ-ਜਿਵੇਂ ਕਿ ਬਾਬਾ ਲਖਮੀ ਦਾਸ ਜੀ ਪਤਨੀ ਅਤੇ ਪੁਤਰ ਧਰਮ ਚੰਦ ਨੂੰ ਆਪਣੇ ਨਾਲ ਘੋੜੇ ਤੇ ਬਿਠਾ ਕੇ ਜੀਵ ਹਿੰਸਾ ਦਾ ਫੱਲ ਭੁਗਤਣ ਲਈ ਘੋੜੇ ਸਮੇਤ ਸਣਦੇਹ ਹੀ ਪਰਲੋਕ ਨੂੰ ਚਲ ਪਏ ਤਾਂ ਬਾਬਾ ਸ੍ਰੀ ਚੰਦ ਜੀ ਨੇ ਆਪਣੀ ਭੁਜਾ (ਬਾਂਹ) ਛਿਵੰਜਾ ਜੋਜਨ (੨੨੪ ਕੋਹ) ਉੱਚੀ-ਲੰਮੀ ਵੱਧਾ ਕੇ ਆਕਾਸ਼ ਮਾਰਗੋਂ ਘੋੜੇ ਉਤੋਂ ਧਰਮ ਚੰਦ ਨੂੰ ਹੇਠਾਂ ਧਰਤੀ ਉਤੇ ਉਤਾਰ ਲਿਆ।

ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਜੀ ਨੇ ਬਾਬਾ ਸ੍ਰੀ ਚੰਦ ਜੀ ਦਾ ਤੇਜ-ਪ੍ਰਤਾਪ ਵੇਖ ਕੇ ਆਪਣਾ ਸੁਪਤ੍ਰ ਬਾਬਾ ਗੁਰਦਿੱਤਾ ਮੱਲ ਇਨ੍ਹਾਂ ਦੀ ਭੇਟ ਕਰ ਦਿਤਾ 'ਭਾਵ' ਸ੍ਰੀ ਚੰਦ ਜੀ ਦਾ ਚੇਲਾ ਬਣਾ ਦਿਤਾ।

ਛੋਲਿਆਂ ਵਾਲੀ ਬੋਰੀ ਵਿਚ ਹੱਥ ਪਾਕੇ ਬਾਬਾ ਜੀ ਨੇ ਛੋਲਿਆਂ ਤੋਂ ਕਈ ਪ੍ਰਕਾਰ ਦੇ ਮੋਤੀ-ਰਤਨ ਬਣਾ ਦਿਤੇ, ਇਤਿਆਦਿਕ ਮਨੋ-ਕਲਪਤ ਕਿਤਨੀਆਂ ਹੀ ਸਾਖੀਆਂ ਪ੍ਰਚਲਤ ਕਰ ਦਿਤੀਆਂ ਜੋ ਪੁਰਾਣਿਕ ਗਪੋੜਿਆਂ ਨੂੰ ਵੀ ਪਿਛੇ ਛੱਡ ਜਾਣ। ਕੇਵਲ ਇਤਨਾ ਹੀ ਨਹੀਂ ਬਾਬਾ ਸ੍ਰੀ ਚੰਦ ਜੀ ਦੀ ਅਪੇਕਸ਼ਾ ਵਿਚ ਗੁਰੂ ਸਾਹਿਬਾਨ ਨੂੰ ਆਸ਼ਕਤ (ਸਮਰਥਾਹੀਨ) ਸਿੱਧ ਕਰਨ ਲਈ ਇਥੋਂ ਤੱਕ ਮਿਥਿਆਵਾਦ ਤੋਂ ਕੰਮ ਲਿਆ ਜੋ ਵੱਡੇ ਵੱਡੇ ਮਿਥਿਆਵਾਦੀਆਂ ਦੇ ਸ਼੍ਰੋਮਣੀ ਮਿਥਿਆਵਾਦੀ ਵੀ ਕੰਬ ਉਠੱਣ, ਜਿਵੇਂ ਕਿ ਗੁਰੂ ਅਰਜਨ ਸਾਹਿਬ ਜੀ ਦੇ ਸੁਖਮਨੀ ਬਾਣੀ ਰਚਨ ਦੇ ਸੰਬੰਧ ਵਿੱਚ ਇਹ ਕੁਫਰ ਤੋਲਿਆ ਕਿ ਸੋਲ੍ਹਾਂ ਅਸ਼ਟਪਦੀਆਂ ਉਚਾਰਣ ਤੋਂ ਅਗੋਂ ਗੁਰੂ ਜੀ ਬਾਣੀ ਉਚਰਣੋਂ ਅਸਮਰਥ (ਆਸ਼ਕਤ) ਹੋ ਜਾਣ ਕਰਕੇ ਬਾਬਾ ਸ੍ਰੀ ਚੰਦ ਜੀ ਦੀ ਸ਼ਰਣ ਵਿੱਚ ਬਾਰੱਠ ਪੁੱਜੇ ਤਦ ਬਾਬਾ ਜੀ ਨੇ ਸਤਾਰਵੀਂ ਅਸ਼ਟਪਦੀ ਦਾ ਸਲੋਕ ਉਥਾਨਕਾ ਮਾਤ੍ਰ ਦਰਸਾ ਕੇ ਸਮਰਥਾ ਬਖਸ਼ੀ ਅਤੇ ਸੁਖਮਨੀ ਸਮਾਪਤ ਕਰਵਾਈ।

ਇਥੇ ਹੀ ਬੱਸ ਨਹੀਂ ਬਾਬਾ ਜੀ ਦਾ ਦਿੱਤਾ ਹੋਇਆ ਕੋਹੜ ਵਾਲਾ ਸਰਾਪ ਜੋ ਗੁਰੂ ਅੰਗਦ ਦੇਵ ਜੀ ਤੋਂ ਚਲਿਆ ਆਉਂਦਾ ਸੀ ਮਿਟਵਾਉਣ ਲਈ ਗੁਰੂ ਜੀ ਦੀ ਬੇਨਤੀ ਸੁਣ ਕੇ ਬਾਬਾ ਜੀ ਨੇ ਆਪਣੇ ਨ੍ਹਾਉਣ ਵਾਲੇ ਚਿਲ੍ਹੇ ਵਿੱਚ ਗੁਰੂ ਜੀ ਨੂੰ

ਇਸ਼ਨਾਨ ਕਰਵਾ ਕੇ ਕੋਹੜ ਹਟਾਇਆ। ਫਿਰ ਗੁਰੂ ਜੀ ਨੇ ਉਸੇ ਚਿਲ੍ਹੇ ਵਿਚੋਂ ਜਲ ਦੀ ਗਾਗਰ ਭਰ ਕੇ ਸਿਰ ਤੇ ਚੁੱਕ ਲਿਆਂਦੀ ਅਤੇ ਕੋਹੜਿਆਂ ਦੇ ਕੋਹੜ ਹਟਾਉਣ ਲਈ ਤਰਨ ਤਾਰਨ ਸਰੋਵਰ ਵਿਚ ਪਲਟੀ ਇਤਿਆਦਿਕ ਬਾਬਾ ਸ੍ਰੀ ਚੰਦ ਜੀ ਦੇ ਮੁਕਾਬਲੇ ਉਤੇ ਗੁਰੂ ਸਾਹਿਬਾਨ ਨੂੰ ਨੀਵਿਆਂ ਦਰਸਾਉਣ ਅਤੇ ਕੇਵਲ ਨਿੰਦਾ ਭਾਵ ਦੀ ਕੂਟਲਨੀਤੀ ਨਾਲ ਮਨੋਕਲਪਤ ਅਨੇਕਾਂ ਸਾਖੀਆਂ ਘੜੀਆਂ ਗਈਆਂ ਜੋ ਸਿਖ ਪੰਥ ਅਤੇ ਉਦਾਸੀਆਂ ਵਿੱਚ ਸੱਭ ਤੋਂ ਵਧੇਰੀ ਵਿਰੋਧਤਾ ਦਾ ਕਾਰਣ ਬਣੀਆਂ।

## ਵਿਰੋਧਤਾ ਘੱਟਣ ਅਤੇ ਮਿਲਵਰਤਨ ਦਾ ਸਮਾਂ

ਸਿਖ ਮਿਸਲਾਂ ਦੇ ਵਜੂਦ ਵਿੱਚ ਆਉਣ ਸਮੇਂ ਉਦਾਸੀ ਆਗੂਆਂ ਦਾ ਝੁਕਾਅ ਵੀ ਸਿਖ ਪੰਥ ਵੱਲ ਹੋ ਗਿਆ ਜੋ ਵਿਰੋਧਤਾ ਘੱਟਣ ਅਤੇ ਮਿਲਵਰਤਨ ਦਾ ਹੇਤੂ ਬਣਿਆ, ਇਸ ਸਮੇਂ ਤੋਂ ਲਾਭ ਪ੍ਰਾਪਤੀ ਹਿਤ ਉਦਾਸੀ ਸੰਤ ਹੇਠ ਲਿਖੇ ਅਨੁਸਾਰ ਗੁਰਮਤਿ ਪ੍ਰਚਾਰ ਵਲ ਝੁੱਕ ਗਏ ਜਿਵੇਂ ਕਿ :—

ਦਾਹੜੀ, ਕੇਸ, ਵੇਂਸ ਸਭ ਰੱਖਤੇ।
ਨਿਸਦਿਨ ਨਾਮ ਅੰਮ੍ਰਿਤ ਰਸ ਚੱਖਤੇ।
ਚੇਲਾ ਜਿਸਕੋ ਜਬੀ ਬਣਾਤੇ।
ਜੋਰੂ, ਜਰ, ਧਨ ਤਿਆਗ ਦਿੱਵਾਤੇ।

ਨਾਮ, ਦਾਨ, ਇਸ਼ਨਾਨ ਦਿਢੰਤੇ ।
ਜੱਪ, ਤੱਪ ਮੈਂ ਲਗ ਸਿੱਧ ਭਵੰਤੇ ।
ਬਿਨ ਗੁਰ ਹਰਿ ਨਹਿ ਅਉਰੈਂ ਭਜਤੇ ।
ਦੇਵੀ, ਦੇਵ, ਸਿਲਾ ਨਹਿ ਜਜਤੇ ।
ਮਾਸ, ਸ਼ਰਾਬ, ਤਮਾਕੂ, ਭੰਗ ।
ਐਸੀ ਵਸਤ ਨਾ ਛੋਹਤੇ ਅੰਗ ।
(ਪੰਥ ਪ੍ਰਕਾਸ਼ ਨਿਵਾਸ ੧੧੩)

ਉਪ੍ਰੋਕਤ ਗੁਰਮਤਿ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਸਿੱਖ ਸਰਦਾਰਾਂ ਅਤੇ ਰਾਜੇ-ਮਹਾਰਾਜਿਆਂ ਵਲੋਂ ਗੁਰਦੁਆਰਿਆਂ ਅਤੇ ਲੰਗਰਾਂ ਹਿਤ ਖੁੱਲੀਆਂ ਜਗੀਰਾਂ ਤਥਾ ਮਾਇਆ ਆਦਿਕ ਅਰਪਨ ਕਰਕੇ ਇਸ ਸੰਪ੍ਰਦਾ ਦਾ ਵਿਤੋਂ ਵੱਧ ਸਤਿਕਾਰ ਕੀਤਾ ਜਾਂਦਾ ਸੀ ।

ਐਸਾ ਕੋ ਜਨਮਿਉ ਜਗ ਮਾਹੀਂ ॥
ਪ੍ਰਭਤਾ ਪਾਏ ਜਾਸ ਮਦ ਨਾਹੀਂ ॥

ਸੁਆਮੀ ਤੁਲਸੀ ਜੀ ਦੇ ਉਪ੍ਰੋਕਤ ਕਥਨ ਅਨੁਸਾਰ ਜਗੀਰਾਂ ਅਤੇ ਧਨ ਆਦਿਕ ਵੀ ਅਹੰਗਤਾ-ਮਮਤਾ ਨੇ ਉਦਾਸੀਆਂ ਦੀ ਦਸ਼ਾ ਫਿਰ ਬਦਲ ਦਿੱਤੀ 'ਭਾਵ' "ਅਹੰਬੁਧ ਕਰਿ ਪੂਰ ਬਿਧਾਈ" ਗੁਰਵਾਕ ਅਨੁਸਾਰ ਹੰਕਾਰੀ ਹੋਈ ਬੁੱਧੀ ਨੇ ਇਨ੍ਹਾਂ ਨੂੰ ਸਿਖੀ ਆਦਰਸ਼ ਤੋਂ ਅਜਿਹਾ ਡੇਗਿਆ ਜੋ ਗੁਰਮਤਿ ਪ੍ਰਚਾਰ ਥਾਵੇਂ ਉਲਟਾ ਕੇਸਾਂ ਧਾਰੀਆਂ ਨੂੰ ਕੇਸ ਹੀਨ ਕਰਨ ਲਈ ਇਥੋਂ ਤਕ ਪੁੱਜ ਗਏ ਕਿ ਇਨ੍ਹਾਂ ਦੇ ਲੰਗਰਾਂ

ਵਿਚੋਂ ਮਧੂਕਰੀ ਲੈਣ ਆਇਆਂ ਨਿਰਮਲੇ ਸੰਤਾਂ ਨੂੰ ਵੀ (ਪੰਥ ਪ੍ਰਕਾਸ਼ ਵਿਚ ਲਿਖੇ ਅਨੁਸਾਰ)

ਕੈਚੀਂ ਦਿਖਰਾ ਐਸੇ ਕੈ ਹੈਂ।
ਰੋਟੀ ਤਬ ਦੇਹਿ ਚੋਟੀ ਲੈ ਹੈਂ।

ਆਦਿਕ ਕੁਵਾਕ ਕਹਿਣ ਤੱਕ ਤੁੱਲ ਖਲੋਤੇ।

## ਹਦੋਂ ਵੱਧ ਵਿਰੋਧਤਾ

ਗੁਰੂ ਅਸਥਾਨਾਂ ਵਿੱਚ ਉਦਾਸੀ ਮਹੰਤਾਂ ਵਲੋਂ ਅਨੇਕਾਂ ਉਪਦੱਰ ਅਤੇ ਘੋਰ ਅਤਿਆਚਾਰ ਹੁੰਦੇ ਵੇਖ ਗੁਰਦੁਆਰਾ ਸੁਧਾਰ ਲਹਿਰ ਚਲਣ ਸਮੇਂ ਅਨੇਕਾਂ ਪੱਖਪਾਤੀ ਉਦਾਸੀਆਂ ਨੇ ਬਜਾਇ ਕੁਕਰਮੀ ਮਹੰਤਾਂ ਦੇ ਭ੍ਰਿਸ਼ਟਾਚਾਰਾਂ ਉਤੇ ਘ੍ਰਿਣਾ ਪ੍ਰਗਟ ਕਰਨ ਦੇ ਉਲਟਾ ਧਰਮ ਨਾਲੋਂ ਧੜਾ ਪਿਆਰਾ ਕਰਕੇ ਰਹਿੰਦੀ ਸਹਿੰਦੀ ਗੁਰਮਤਿ ਨੂੰ ਵੀ ਤਿਲਾਂਜਲੀ ਦੇ ਦਿੱਤੀ ਅਤੇ ਹੋਰ ਲੋਕਾਂ ਨੂੰ ਵੀ ਕੁਰਾਹੇ ਪਾਣ ਲਈ ਨੰਗੇ ਨੇੜ੍ਹੀਂ ਸਿਖੀ ਮਾਰਗ ਅਤੇ ਕੇਸਾਂ ਵਿਰੁੱਧ ਪ੍ਰਚਾਰ ਵਿੱਚ ਜੁੱਟ ਗਏ ਜਿਸਦਾ ਸਿੱਟਾ ਇਹ ਨਿਕਲਿਆ ਕਿ ਨਵੇਂ ਸਿਰਿਉਂ ਹਦੋਂ ਵੱਧ ਵਿਰੋਧਤਾ ਹੀ ਵਿਰੋਧਤਾ ਵੱਧਦੀ ਗਈ।

## ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ।

ਕੋਈ ਸ਼ੱਕ ਨਹੀਂ ਕਿ ਉਦਾਸੀ ਆਸ਼੍ਰਮਾਂ ਅੰਦਰ ਗੁਰੂ ਗ੍ਰੰਥ ਸਾਹਿਬਾਂ ਦੇ ਪ੍ਰਕਾਸ਼ ਹੁੰਦੇ ਹਨ ਅਤੇ ਜਪੁਜੀ ਤਥਾ ਸੁਖਮਨੀ ਸਾਹਿਬ ਆਦਿਕ ਬਾਣੀਆਂ ਵੀ ਪੜ੍ਹੀਆਂ ਜਾਂਦੀਆਂ ਹਨ। ਕਿਤੇ ਕਿਤੇ ਆਸਾ ਦੀ ਵਾਰ ਵੀ ਲਗਦੀ ਹੈ ਪ੍ਰੰਤੂ ਇਹ ਸਭ ਕੁੱਝ 'ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ' ਗੁਰੂਵਾਕ ਅਨੁਸਾਰ ਸਿਖ ਸੰਗਤਾਂ ਨੂੰ ਕੇਵਲ ਧੋਖਾ ਦੇਣ ਅਤੇ ਆਪਣੇ ਆਪ ਨੂੰ ਗੁਰਬਾਣੀ ਦੇ ਸ਼ਰਧਾਲੂ ਦਰਸਾਉਣ ਹਿਤ ਹੀ ਕੀਤਾ ਜਾਂਦਾ ਹੈ ਤਾਂ ਕਿ ਗੁਰਬਾਣੀ ਦੇ ਪਰਦੇ ਹੇਠ ਸਿਖ ਮੱਤ ਵਿਰੁੱਧ ਮਨ ਮਰਜ਼ੀ ਦਾ ਪ੍ਰਚਾਰ ਸੁਖੈਨ ਹੋ ਸਕੇ।

ਉਪ੍ਰੋਕਤ ਨੀਤੀ ਦੇ ਆਧਾਰ ਉਤੇ ਹੀ ਉਦਾਸੀ ਮਹਾਤਮਾ ਆਪਣੇ ਦਿਨ ਦਿਹਾੜੇ ਮਨਾਉਣ ਸਮੇਂ ਕੁਝ ਸਰਦੇ-ਪੁੱਜਦੇ ਅਤੇ ਸੰਗਤਾਂ ਦੇ ਮੂੰਹ-ਚਿਤ ਲਗਦੇ (ਪਰ ਗੁਰਮਤਿ ਤੋਂ ਅਗਿਆਤ ਅਤੇ ਪ੍ਰਭਤਾ ਅਭਲਾਸ਼ੀ) ਸਿਖਾਂ ਨੂੰ ਦੀਵਾਨਾਂ ਦੀਆਂ ਸਟੇਜਾਂ ਦੇ ਪ੍ਰਬੰਧਕ ਥਾਪ ਕੇ ਉਨ੍ਹਾਂ ਕੋਲੋਂ ਆਪਣੀ ਸੰਪ੍ਰਦਾ ਦੇ ਸੋਹਿਲੇ ਗਵਾ ਲੈਂਦੇ ਹਨ ਜਿਵੇਂ ਕਿ ਉਹ ਬੁਲਾਰੇ ਸਟੇਜਾਂ ਉਤੇ ਇਨ੍ਹਾਂ ਸਾਧਾਂ ਦੀ ਸ਼ਲਾਘਾ ਕਰਦੇ ਕਰਦੇ ਇਤਨੀ ਅਤਿਕੱਥਨੀ

ਤੋਂ ਕੰਮ ਲੈਂਦੇ ਹਨ ਕਿ ਮੁਲੰਮੇ ਨੂੰ ਸੋਨਾ 'ਭਾਵ' ਨਿਰੋਲ ਮਨ-ਮਤਿ ਨੂੰ ਗੁਰਮਤਿ ਕਰ ਵਿਖਾਉਂਦੇ ਹਨ।

ਉਪ੍ਰੋਕਤ ਸਟੇਜਾਂ ਉਤੇ ਬੋਲਣ ਵਾਲੇ ਸੱਜਣ ਅਤਿਕਥਨੀ ਤੋਂ ਕੰਮ ਲੈਣ ਵੇਲੇ ਗੁਰਬਾਣੀ ਦੀਆਂ ਇਹ ਤੁਕਾਂ ਸ਼ਾਇਦ ਉੱਕਾ ਹੀ ਭੁਲ ਜਾਂਦੇ ਹਨ ਕਿ-

ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ॥
ਦਿਲਿ ਖੋਟੈ ਆਕੀ ਫਿਰਨ੍ਹਿ ਬੰਨਿ ਭਾਰੁ ਉਚਾਇਨ੍ਹਿ ਛਟੀਐ ॥

ਇਨ੍ਹਾਂ ਤੁਕਾਂ ਦਾ ਭਾਵ ਭਾਈ ਗੁਰਦਾਸ ਜੀ ਵੀ ਇਹ ਦਰਸਾਉਂਦੇ ਹਨ ਕਿ-

ਪੁਤ੍ਰੀ ਕਉਲ ਨ ਪਾਲਿਓ ਦਿਲ ਖੋਟੇ ਆਕੀ ਨਸਿਆਰਾ ॥...
ਬਲਕਿ ਬਾਲਜਤੀ ਹੋਏ ਸ੍ਰੀ ਚੰਦ ਬਾਬਾਣਾ ਦੇਹੁਰਾ ਬਣਾਇਆ।
ਲਖਮੀ ਦਾਸੋ ਧਰਮ ਚੰਦ ਪੋਤਾ ਹੋਇ ਕੇ ਆਪ ਗਣਾਇਆ ॥
ਚੰਦਨ ਵਾਸ ਨ ਵਾਂਸ ਬੁਹਾਇਆ ॥

## ਨਿਰੋਲ ਮਨਮਤਿ ਦੇ ਸਬੂਤ

ਨਿਰੋਲ ਮਨਮਤਿ ਦੇ ਸਬੂਤ ਲੈਣੇ ਹੋਣ ਤਾਂ ਉਦਾਸੀ ਅਸਥਾਨਾਂ ਵਿਚੋਂ ਹੇਠ ਲਿਖੇ ਅਨੁਸਾਰ ਪ੍ਰਤੱਖ ਮਿਲ ਸਕਦੇ ਹਨ ਜਿਵੇਂ ਕਿ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਆਪਣੇ ਆਪ ਨੂੰ ਮਥੇ ਟਿਕਾਉਣੇ, ਗਦੀਆਂ ਲਾ ਕੇ ਬੈਠਣਾ, ਗੁਰਮੰਤ੍ਰ

ਦੇਣੇ, ਪੱਥਰ ਪੂਜਣੇ, ਦੀਵੇ ਬਾਲ ਕੇ ਆਰਤੀਆਂ ਕਰਨੀਆਂ, ਕਚੀਆਂ ਤੋਂ ਕਚੀਆਂ ਬਾਣੀਆਂ ਪੜ੍ਹਨੀਆਂ ਆਦਿਕ...

ਹੋਰ ਤੇ ਪਾਸੇ ਰਹੀ ਪੁਰਾਤਨ ਅਰਦਾਸੇ ਵੀ ਉਲੱਟ ਪੁਲੱਟ ਕੇ ਸਿਦਕਵਾਨ ਸ਼ਹੀਦ ਸਿਘ ਸਿੰਘਣੀਆਂ ਦੀ ਥਾਵੇਂ ਨੌ ਨਾਥ, ਚੋਰਾਸੀ ਸਿੱਧ...ਚਾਰ ਧਾਮ, ਚੋਰਾਸੀ ਅੱਡੇ ਆਦਿਕਾਂ ਦੀ ਰੱਟ ਲਾਈ ਜਾਂਦੀ ਹੈ ਜੋ ਗੁਰਬਾਣੀ ਤੋਂ ਉੱਕਾ ਹੀ ਅਸ਼ਰਧੱਕ ਹੋਣ ਅਤੇ ਨਿਰੋਲ ਮਨਮਤਿ ਦੇ ਪ੍ਰਤੱਖ ਸਬੂਤ ਹਨ।

"ਮੁਕਦੀ ਗਲ" ਉਤੇ ਦਰਸਾਈ ਵਿਰੋਧਤਾ ਦੇ ਕਾਰਨ ਹੀ ਇਨ੍ਹਾਂ ਦਾ ਮੁਖ ਪ੍ਰਯੋਜਨ ਇਹ ਹੈ ਕਿ ਕਿਵੇਂ ਨਾ ਕਿਵੇਂ ਸਹਿਜਧਾਰੀਆਂ ਨੂੰ ਸਿੱਖ ਮਤ ਤੋਂ ਦੁਰੇਡੇ ਅਤੇ ਕੇਸਾਧਾਰੀਆਂ ਨੂੰ ਕੇਸਹੀਣ ਕੀਤਾ ਜਾਵੇ, ਤਦੇ ਹੀ "ਭਾਵੈਂ ਲਾਂਬੇ ਕੇਸ ਕਰੁ ਭਾਂਵੈਂ ਘਰਰਿ ਮੁਡਾਇ" ਅਤੇ "ਵਾਲ ਵਧਾਇਐਂ ਜੇ ਮਿਲੈ ਵੜ ਜਟਾ ਪਲਾਸੀ" ਆਦਿਕ ਵਾਕਾਂ ਦੇ ਸੁਖੈਨ ਤੋਂ ਸੁਖੈਨ ਅਰਥਾਂ ਨੂੰ ਵੀ ਮੋੜ-ਤੋੜ ਕੇ ਕੇਸਾਂ ਵਿਰੁਧ ਅਰਥ ਕੱਢਦੇ ਹਨ ਅਤੇ ਇਸੇ ਮਨੋਰਥ ਪੂਰਤੀ ਹਿਤ ਗੁਪਤ-ਪ੍ਰਗਟ ਦੋਹਾਂ ਰੂਪਾਂ ਵਿੱਚ ਅੱਡੀ ਚੋਟੀ ਦੇ ਤ੍ਰਾਣ ਜੁੱਟੇ ਰਹਿੰਦੇ ਹਨ ਜਿਸ ਦਾ ਵੇਰਵਾ ਕੇਵਲ ਵਨਗੀ ਮਾਤ੍ਰ ਹੀ ਹੇਠ ਲਿਖੇ ਅਨੁਸਾਰ ਹੈ।

ਜਿਲਾ ਝੰਗ, ਥਾਨਾਂ ਲਾਲੀਆਂ, ਪਿੰਡ ਕਾਲੋਵਾਲ [ਪਾਕਿਸਤਾਨ] ਵਿੱਚ ਬਾਵਾ ਸੁੰਦਰ ਦਾਸ ਉਦਾਸੀ ਨੇ ਕੁੱਝ

ਛੋਟੇ ਛੋਟੇ ਵਿਦਿਆਰਥੀਆਂ ਦੇ ਕੇਸ ਕਟਵਾ ਕੇ ਪਹਿਲਾਂ ਇਹ ਝੂਠ ਬੋਲਿਆ ਕਿ ਇਨ੍ਹਾਂ ਆਪ ਕਟਵਾਏ ਹਨ ਪਰ ਪਿਛੋਂ ਪਾਜ ਉਘੜਦਾ ਵੇਖ ਕੇ ਇਹ ਬਹਾਨਾ ਕੀਤਾ ਕਿ ਇਨ੍ਹਾਂ ਦੇ ਸਿਰ ਵਿਚ ਫੋੜੇ ਹੋ ਗਏ ਸਨ।

ਜ਼ਿਲਾ ਝੰਗ, ਤਹਿਸੀਲ ਚਨੀਓਟ, ਪਿੰਡ ਜਸਰਥ [ਪਾਕਿਸਤਾਨ] ਦੇ ਰਹਿਣ ਵਾਲੇ ਉਦਾਸੀ ਚਰਨ ਦਾਸ ਤੇ ਇਕ ਦੋ ਹੋਰ ਉਦਾਸੀਆਂ ਵਲੋਂ ਮਨਮਤਿ ਪ੍ਰਚਾਰ ਦੇ ਪ੍ਰਭਾਵ ਹੇਠ ਸੰਨ ੧੯੩੦ ਦੇ ਲਾਗੇ ਚਾਗੇ ਜ਼ਿਲ੍ਹਾ ਗੁਜਰਾਤ, ਸ਼ਹਿਰ ਲਾਲਾ ਮੂਸਾ [ਪਾਕਿਸਤਾਨ] ਦੇ ਨੇੜੇ ਪਿੰਡ ਮੰਜੀਆਂ ਦੇ ਵੀਹ ਪੰਝੀ ਸਿੰਘ ਇਕੱਠੇ ਪਤਿਤ ਹੋਏ।

ਹੁਣ ਲਵੋ ਇਕ ਮਥੁਰਾ ਨਿਵਾਸੀ ਕੇਸ ਕਟਾ ਕੇ ਪਤਿਤ ਹੋਏ ਸੁਆਮੀ ਕਲਿਆਨ ਦਾਸ ਉਦਾਸੀ ਨੂੰ ਜਿਸ ਨੇ "ਸਚੀ ਖੋਜ" ਨਾਮੀ ਪੁਸਤਕ ਲਿਖ ਕੇ ਗੁਰਸਿਖਾਂ ਦੇ ਹਿਰਦੇ ਛਾਂਨਣੀ ਕੀਤੇ ਹਨ, ਜਿਸ ਦੇ ਟਾਈਟਲ ਉਤੇ ਸਿੱਖ ਸੰਗਤਾਂ ਨੂੰ ਧੋਖਾ ਦੇਣ ਲਈ "ਸਭ ਤੇ ਵਡਾ ਸਤਿਗੁਰ ਨਾਨਕ" ਲਿਖਿਆ ਹੈ ਪਰ ਵਿਚਲੀ ਲਿਖਤ ਤੋਂ "ਏ ਵਿਜੁ ਗੰਦਲਾ ਧਰੀਆਂ ਖੰਡੁ ਲਿਵਾੜਿ" ਵਾਲਾ ਮਹਾਂ ਵਾਕ ਪ੍ਰਤੱਖ ਹੈ।

ਪੁਸਤਕ ਵਿੱਚ ਗੁੱਝੀ ਸ਼ਰਾਰਤ ਅਤੇ ਕੂਟਲਨੀਤੀ ਦੇ ਅਧਾਰ ਉਤੇ ਗੁਰੂ ਸਾਹਿਬਾਨ ਅਤੇ ਭਗਤ 'ਸਧਨਾ' ਅਤੇ

'ਨਾਮਦੇਵ' ਆਦਿਕ ਭਗਤਾਂ ਪ੍ਰਥਾਇ ਉਹ ਕੁਫ਼ਰ ਤੋਲੇ ਹਨ ਜੋ ਹਿਰਦਾ ਕੰਬ ਉਠਦਾ ਹੈ।

ਨਨਕਾਣਾ ਸਾਹਿਬ ਦੇ ਸਾਕੇ ਸਬੰਧੀ ਧੜੇਬੰਦੀ ਦੇ ਪ੍ਰਭਾਵ ਹੇਠ ਇਤਨਾ ਮਿਥਿਆਵਾਦ ਤੋਂ ਕੰਮ ਲਿਆ ਹੈ ਜਿਸ ਦਾ ਹਿਸਾਬ ਹੀ ਨਹੀਂ।

''ਅੰਦਿਰ ਕਮਾਣਾ ਸਰਪਰ ਉਘੜੈ''

ਗੁਰੂ ਵਾਕ ਅਨੁਸਾਰ ਕੇਸਾਂ ਵਿਰੁੱਧ ਉਹ ਜ਼ਹਿਰ ਉਗਲੀ ਹੈ ਜੋ ਕੇਸਾਂ ਧਾਰੀਆਂ ਪ੍ਰਥਾਇ ਲਤੀਫ਼ੇ ਲਿਖ ਕੇ ਭੇਡੂ [ਗੰਦੇ] ਆਦਿਕ ਅਤੀ ਘ੍ਰਿਣਤ ਅਤੇ ਸਭਯਤਾ ਹੀਣ ਸ਼ਬਦ ਲਿਖਣੋਂ ਵੀ ਨਹੀਂ ਝੱਕਿਆ।

ਜ਼ਿਲ੍ਹਾ ਸਰਗੋਧਾ, ਕਸਬਾ ਮਿੱਢਰਾਂਝਾਂ [ਪਾਕਿਸਤਾਨ] ਵਿੱਚ ਸਿੱਖ ਸੰਗਤਾਂ ਵਲੋਂ ਮਨਾਇ ਜਾ ਰਹੇ ਗੁਰਪੁਰਬ ਪੋਹ ਸੁਦੀ ਸਪਤਮੀ [ਜਿਸ ਵਿੱਚ ਇਹ ਲਿਖਾਰੀ ਵੀ ਸ਼ਾਮਲ ਸੀ] ਦੇ ਮੁਕਾਬਲੇ ਉਤੇ ਇਕ ਸ਼ਿਵਰਾਮ ਦਾਸ ਉਦਾਸੀ ਨੇ ਇਸੇ ਧੜੇਬੰਦੀ ਦੇ ਪ੍ਰਭਾਵ ਹੇਠ ਕੁਝ ਹਿੰਦੂਆਂ ਨੂੰ ਚੁੱਕ ਚੁੱਕਾ ਕੇ ਇਕ ਮੰਦਰ ਵਿੱਚ ਪੋਹ ਸੁਦੀ ਸਪਤਮੀ ਮਨਾਈ ਜਿਸ ਵਿੱਚ ਨਿਰੋਲ ਕੇਸਾਂ ਵਿਰੁਧ ਪ੍ਰਚਾਰ ਕਰਕੇ ਗੁਰਪੁਰਬ ਵਾਲੇ ਦਿਨ ਇਕ ਸਿੱਖ ਮੁੰਡੇ ਦੇ ਕੇਸ ਕਟਾ ਕੇ ਆਪਣੀ ਜੁੰਡਲੀ ਨੂੰ ਵਧਾਈ ਦਿਤੀ ਸੀ।

ਇਥੇ ਇਕ ਹੋਰ ਸੁਵਾਦਲੀ ਗੱਲ ਚੇਤੇ ਰੱਖਣ ਵਾਲੀ ਇਹ

ਹੈ ਕਿ ਉਕਤ ਸ਼ਿਵਰਾਮ ਦਾਸ ਦਾ ਚੇਲਾ 'ਗੁਰਦਿੱਤਾ ਰਾਮ' [ਜੋ ਉਸ ਦਾ ਨਿਕਟਵਰਤੀ ਹੋਣ ਕਾਰਣ ਉਸ ਦੇ ਆਚਰਣ ਅਤੇ ਸਿੱਖ ਪੰਥ ਵਿਰੁਧ ਕੁਟਲਨੀਤੀ ਤੋਂ ਜਾਣੂ ਹੋ ਚੁੱਕਾ ਸੀ] ਗੁਰਸਿਖਾਂ ਵਲੋਂ ਗੁਰਮਤਿ ਪ੍ਰਚਾਰ ਤੋਂ ਪ੍ਰਭਾਵਿਤ ਹੋ ਕੇ ਸਿੰਘ ਸੱਜ ਗਿਆ ਸੀ ਜੋ ਇਸ ਵੇਲੇ ਵੀ 'ਗੁਰਦਿੱਤ ਸਿੰਘ' ਰੂਪ ਵਿੱਚ ਤਈਆਰ ਬਰ ਤਈਆਰ ਦਿੱਲੀ ਸਦਰ ਬਾਜ਼ਾਰ ਵਿੱਚ ਇਕ ਵੱਡੀ ਦੁਕਾਨ ਅਤੇ ਫੈਕਟਰੀ ਦਾ ਮਾਲਕ ਹੈ।

ਉਪ੍ਰੋਕਤ ਮਿੱਢਰਾਝਾਂ ਵਿੱਚ ਕੀਤੇ ਘੋਰ ਪਾਪ ਤੋਂ ਪਿਛੋ ਸ਼ਿਵਰਾਮ ਦਾਸ ਨੇ ਜ਼ਿਲ੍ਹਾ ਗੁਜਰਾਤ, ਪਿੰਡ ਹਾਸਲਾਂ ਵਾਲੀ ਦੇ ਲਾਗੇ–ਚਾਗੇ ਫਿਰ ਫਿਰਾ ਕੇ ਕੁਝ ਸਿੱਖਾਂ ਨੂੰ ਕੇਸਹੀਨ ਕਰਨ ਉਪ੍ਰੰਤ "ਗੁਰਮਤਿ ਦਰਪਨ" ਨਾਮ ਦੀ ਪੁਸਤਕ ਲਿਖੀ ਜਿਸ ਵਿੱਚ ਮਨੋਕਲਪਤ ਸ਼ੰਕਾਵਾਦੀ ਨਾਲ 'ਪ੍ਰਸ਼ਨੋਤ੍ਰੀ' ਰੂਪ ਵਿਚ ਗੁਰੂ ਸਾਹਿਬਾਨ ਨੂੰ "ਗਨੇਸ਼ ਉਪਾਸ਼ਕ" ਅਤੇ "ਮੂਰਤੀ ਪੂਜਕ'! ਜਨੇਉਧਾਰੀ ਆਦਿਕ ਸਿੱਧ ਕਰਨ ਦਾ ਬਿਰਥਾ ਜਤਨ ਕਰਨ ਦੇ ਨਾਲ "ਭਾਵੇਂ ਲਾਂਬੇ ਕੇਸ ਕਰੁ ਭਾਵੈਂ ਘਰਰਿ ਮੁਡਾਇ" ਅਤੇ "ਵਾਲ ਵਧਾਇਐਂ ਜੇ ਮਿਲੈ ਵੜ ਜੱਟਾ ਪਲਾਸੀ" ਆਦਿਕ ਮਹਾਵਾਕਾਂ ਦੇ ਯਥਾਰਥ ਭਾਵ ਬਦਲ ਕੇ ਅਤੇ ਸਿੱਖ ਇਤਿਹਾਸ ਦੇ ਉਲੱਟ ਪੁਲੱਟ ਹਵਾਲੇ ਦੇ ਕੇ ਕੇਸਾਂ ਵਿਰੁੱਧ ਕਈ ਪੰਨੇ ਕਾਲੇ ਕਰਕੇ ਆਪਣੀ ਭੜਾਸ ਕੱਢੀ ਸੀ ਜਿਸ ਦਾ ਉਤਰ

ਇਸ ਲਿਖਾਰੀ ਨੇ 'ਭਾਗਮਲ' ਰੂਪ ਵਿੱਚ ਭਾਵ ਸਿੰਘ ਸੱਜਨ ਤੋਂ ਦੋ ਸਾਲ ਪਹਿਲਾਂ ਸੰਨ ੧੯੩੯ ਵਿੱਚ "ਗੁਰਮਤਿ ਦਰਸ਼ਨ" ਨਾਮ ਦੀ ਪੁਸਤਕ ਵਿੱਚ ਸਵਿਸਥਾਰ ਦਿੱਤਾ ਸੀ।

ਉਪ੍ਰੋਕਤ "ਗੁਰਮਤਿ ਦ੍ਰਰਪਨ" ਵਿੱਚ ਕੇਸ ਖੰਡਨ ਅਤੇ "ਗੁਰਮਤਿ ਦਰਸ਼ਨ" ਅੰਦਰ ਕੇਸ ਮੰਡਨ ਸਬੰਧੀ 'ਪ੍ਰਸ਼ਨੋਤ੍ਰੀ' ਗੁਰਮਤਿ ਅਵਲੰਬੀ ਪਾਠਕਾਂ ਹਿਤ ਹੇਠ ਲਿਖੇ ਅਨੁਸਾਰ ਇੰਨ-ਬਿੰਨ (ਜਿਉਂ ਦੀ ਤਿਉਂ) ਅਗੇ ਦਰਸਾਈ ਜਾਂਦੀ ਹੈ।

ੴ ਸਤਿਗੁਰ ਪ੍ਰਸਾਦਿ ॥

ਝੂਠ, ਕਪਟ, ਅਰ ਪੱਖਪਾਤ ਕੋ
ਧਾਰ ਹੀਏ ਮੇ ਸ਼ਿਵਰਾਮਦਾਸ।
ਉਲੱਟ-ਪੁਲੱਟ ਗੁਰਬਾਣੀ ਆਗ਼ਾ,
ਗੁਰਮਤਿ ਉਲਟ ਕਛੂ ਇਤਿਹਾਸ।
ਕਰਿ ਇਕਤ੍ਰ ਗੁਰਮਤਿ ਦਰਪਨ ਮੱਧ,
'ਕੇਸ ਖੰਡਨ' ਕੀਆ ਸਹਿਤ ਹੁਲਾਸ।
ਬੰਦਨ ਕਰਿ ਗੁਰਚਰਨ ਯੁਗਲਪਰ,
"ਭਾਗ" ਲਿਖੂੰ ਅਬ ਉੱਤਰ ਤਾਸ।

ਗੁਰਮਤਿ ਦਰਪਨ ਪੰਨਾ

ਗੁਰੂ ਘਰ ਮੇਂ ਮੁੰਡਨ ਕਰਾਨੇ ਕੀ ਆਗਿਆ ਹੈ, ਦੇਖੋ ਗੁਰੂ ਗ੍ਰੰਥ ਸਾਹਿਬ ਮੇਂ ਸਲੋਕ ਕਬੀਰ ਜੀ ਕੇ :–

ਕਬੀਰ ਪ੍ਰੀਤ ਇਕ ਸਿਉ ਕੀਏ ਆਨ ਦੁਬਿਧਾ ਜਾਇ ॥
ਭਾਵੈ ਲਾਂਬੇ ਕੇਸ ਕਰਿ ਭਾਵੈ ਘਰਿਰ ਮੁੰਡਾਇ ॥
[ਸਲੋਕ ੨੫]

ਘਰਿਰ ਮੁੰਡਾਇ ਕਹੀਏ ਰਗੜ ਕੇ ਮੁਨਾਇ ਦੇਵੈ ॥

# ਉੱਤਰ

'ਲਾਂਬੇ ਕੇਸ ਕਰਿ' ਦਾ ਇਸ਼ਾਰਾ ਉਨ੍ਹਾਂ ਵਲ ਹੈ ਜੋ ਬੋਹੜ ਦੇ ਦੁੱਧ, ਅਥਵਾ ਹੋਰ ਕਈ ਉਪਾਵਾਂ ਨਾਲ ਕੇਸ ਲੰਮੇ ਕਰ ਕੇ ਗਲ ਵਿਚ ਲਿਟਾਂ ਲਟਕਾਉਂਦੇ, ਜਾਂ ਸਿਰ ਤੇ ਜਟਾਂ ਆਦਿਕ ਵਧਾਉਂਦੇ ਹਨ ਅਤੇ 'ਘਰਿਰ ਮੁੰਡਾਇ' ਦਾ ਅਰਥ (ਰਗੜ-ਚੱਟ ਕਰਾਉਣ ਦੇ ਚਾ ਵਿਚ) ਤੁਸਾਂ ਆਪ ਹੀ ਰਗੜ ਕੇ ਮੁਨਾਇ ਦੇਵੈ ਲਿਖ ਦਿਤਾ ਹੈ, ਪਰੰਤੂ ਇਸਦਾ ਇਹ ਭਾਵ ਨਹੀਂ ਕਿ ਮਹਾਰਾਜ ਕਬੀਰ ਜੀ ਸਿਰ ਮੁਨਾਉਨ ਦੀ ਆਗਿਆ ਦੇ ਰਹੇ ਹਨ, ਸਗੋਂ ਕਬੀਰ ਸਾਹਿਬ ਤਾਂ ਤੁਸਾਂ ਦੋਹਾਂ ਧਿਰਾਂ ਨੂੰ ਇਹ ਸੂਚਨਾ ਕਰਾਉਂਦੇ ਹਨ ਕਿ ਭਾਵੇਂ ਤੁਸੀਂ ਕੇਸ ਲੰਮੇ ਕਰੋ, ਭਾਵ ਜਟਾ ਵਧਾਓ ਤੇ ਭਾਵੇਂ ਉੱਕਾ ਹੀ ਸਿਰ ਮੂੰਹ ਮੁਨਵਾ ਛੱਡੋ, ਪਰ ਦੁਬਿਧਾ (ਦ੍ਵੈਤ) ਦਾ ਨਾਸ਼ ਤਦੋਂ ਹੀ ਹੋਵੇਗਾ, ਜਦ ਇੱਕ

ਨਿਰੰਕਾਰ ਨਾਲ ਪ੍ਰੀਤ ਕਰੋਗੇ, ਤਾਤਪ੍ਰਜ ਇਹ ਕਿ ਸਿਰ ਮੂੰਹ ਮੁਨਾਉਣ ਅਤੇ ਜਟਾਂ ਆਦਿ ਭੇਖ ਧਾਰਨ ਨਾਲ ਦੁਬਿਧਾ ਦੂਰ ਨਹੀਂ ਹੁੰਦੀ, ਇਸੇ ਲਈ ਕਬੀਰ ਜੀ ਰੁੰਡ-ਮੁੰਡ ਕਰਾਉਣ ਵਾਲੇ ਭੇਖ-ਧਾਰੀਆਂ ਨੂੰ ਭਰਮ ਜਾਲ ਵਿਚ ਫਸੇ ਹੋਏ ਸਿੱਧ ਕਰਦੇ ਹਨ। ਯਥਾ :—

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥
ਰੁੰਡਿਤ ਮੁੰਡਿਤ ਏਕੈ ਸਬਦੀ ਏਹਿ ਕਹਹਿ ਸਿਧਿ ਪਾਈ ॥
ਹਰਿ ਬਿਨੁ ਭਰਮਿ ਭੁਲਾਨੇ ਅੰਧਾ ...................... ॥
[ਗਉੜੀ ਕਬੀਰ ਜੀ]

ਇਤਨਾ ਹੀ ਨਹੀਂ, ਸਿਰ ਮੁਨਾਉਣ ਵਾਲਿਆਂ ਨੂੰ ਇਨ੍ਹਾਂ ਸਲੋਕਾਂ ਵਿਚ ਹੀ ਤਾੜਨਾ ਕਰਦੇ ਹਨ, ਯਥਾ :—

ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਇ ॥
ਜੋ ਕਿਛੁ ਕੀਆ ਸੁ ਮਨ ਕੀਆ ਮੂੰਡਾ ਮੂੰਡੁ ਅਜਾਇ ॥
[ਸਲੋਕ ੧੦੧]

ਇਥੇ ਹੀ ਬੱਸ ਨਹੀਂ, ਗਉੜੀ ਰਾਗ ਦੇ ਚੌਥੇ ਸ਼ਬਦ ਵਿਚ ਭੇਡ ਦੀ ਪਦਵੀ ਦਿੰਦੇ ਹਨ, ਯਥਾ :—

ਮੂੰਡ ਮੁੰਡਾਏ ਜੌ ਸਿਧਿ ਪਾਈ ॥
ਮੁਕਤੀ ਭੇਡ ਨ ਗਈਆ ਕਾਈ ॥

ਪਰੰਤੂ ਧੰਨ ਤੁਸੀਂ ਅਤੇ ਧੰਨ ਆਪ ਜੀ ਦੀ ਬੁਧੀ ਹੈ ਜੋ

ਉਲਟਾ ਇਹ ਰਾਗ ਅਲਾਪਦੇ ਹੋ ਕਿ ਕਬੀਰ ਜੀ ਮੁੰਡਨ ਕਰਾਉਣ ਦੀ ਆਗਿਆ ਦੇ ਰਹੇ ਹਨ।

ਗੁਰਮਤਿ ਦਰਪਨ ਪੰਨਾ ੬੩, ੬੪

ਗੁਰੂ ਦਸਮ ਸਾਹਿਬ ਜੀ ਵੀ ਲਿਖਤੇ ਹੈਂ ਕਿ ਕੇਸਾਂ ਕੇ ਧਾਰਨ ਕਰਨੇ ਸੇ ਪ੍ਰਮੇਸ਼ਰ ਨਹੀਂ ਮਿਲਤਾ, ਦੇਖੋ ਦਸਮ ਗੁਰੂ ਗ੍ਰੰਥ ਮੈਂ ਅਕਾਲ ਉਸਤਤਿ ਸਵੈਯਾ ੧੦

ਤੀਰਥ ਕੋਟ ਕੀਏ ਇਸ਼ਨਾਨ ਦੀਏ ਬਹੁ ਦਾਨ ਮਹਾਬ੍ਰਤ ਧਾਰੇ ॥
ਦੇਸ ਫਿਰਯੋ ਕਰਿ ਭੇਸ ਤਪੋ ਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ ॥

ਸ੍ਰੀ ਮਾਨ ਭਾਈ ਕਾਨ੍ਹ ਸਿੰਘ ਨਾਭਾ ਨਿਵਾਸੀ ਨੇ "ਗੁਰਮਤਿ ਸੁਧਾਕਰ" ਕਲਾਂ ੧ ਮੇਂ ਉਕਤ ਸਵੈਯੇ ਦੀ ਟਿਪਨੀ ਮੇਂ (ਧਰੇ) ਪਦ ਦਾ ਅਰਥ ਕੇਸ ਧਾਰਨ ਕਰਨ ਤੋਂ ਐਸੇ ਕੀਆ ਹੈ, ਤਥਾ ਗੁਰੂ ਸਾਹਿਬ ਦਾ ਭਾਵ ਇਹ ਹੈ ਕਿ ਕੇਵਲ ਚਿੰਨ੍ਹ ਕੇਸ ਆਦਿਕ ਵਾਹਿਗੁਰੂ ਦੀ ਪ੍ਰਾਪਤੀ ਦਾ ਕਾਰਨ ਨਹੀਂ ਹੈ, ਸਫਾ ੩੨।

## ਉੱਤਰ

ਗੁਰਮਤਿ ਸੁਧਾਕਰ ਵਿਚ 'ਧਰੇ' ਪਦ ਦਾ ਅਰਥ ਤੁਸਾਡੇ ਕਥਨ ਅਨੁਸਾਰ ਨਹੀਂ, ਉੱਥੇ ਤਾਂ ਸਗੋਂ ਮੁੰਡਨ ਕਰਾਉਣ ਦਾ ਖੰਡਨ ਅਤੇ ਕੇਸਾਂ ਦਾ ਮੰਡਨ ਕੀਤਾ ਹੈ, ਇਸ ਲਈ ਉਚਿਤ ਭਾਸਦਾ ਹੈ ਕਿ 'ਗੁਰਮਤਿ ਸੁਧਾਕਰ' ਵਿਚ 'ਧਰੇ' ਪਦ ਦੇ

ਅਰਥ ਉਤੇ ਜਿਵੇਂ ਵਿਚਾਰ ਕੀਤੀ ਗਈ ਹੈ, ਤਿਵੇਂ ਹੀ ਜਿਉਂ ਦੀ ਤਿਉਂ ਲਿਖਕੇ ਇਥੇ ਪ੍ਰਗਟ ਕੀਤਾ ਜਾਵੇ, ਜਿਸ ਕਰਕੇ ਇਕ ਤਾਂ (ਧਰੇ) ਪਦ ਦੇ ਯਥਾਰੱਥ ਅਰਥ ਦਾ ਤੇ ਦੂਜਾ ਆਪ ਜੀ ਦੇ ਸਤਿਵਾਦੀ ਹੋਣ ਦਾ ਪਤਾ ਪਾਠਕਾਂ ਨੂੰ ਆਪੇ ਹੀ ਲੱਗ ਜਾਵੇਗਾ। ਯਥਾ :—

> ਜਟਾ ਆਦਿਕ ਬਣਾਉਟੀ ਕੇਸ ਧਾਰਣੇ ਤੋਂ ਹੈ, ਦੇਹ ਦਾ ਅੰਗ ਰੂਪ ਜੋ ਕੇਸ ਹਨ ਉਨ੍ਹਾਂ ਵਾਸਤੇ [ਧਰੇ] ਪਦ ਨਹੀਂ ਬਣ ਸਕਦਾ, ਸਿਧਾਂਤ ਵਿਚਾਰੀਏ ਤਾਂ ਏਥੇ ਗੁਰੂ ਸਾਹਿਬ ਦਾ ਭਾਵ ਇਹ ਹੈ ਕਿ ਕੇਵਲ ਚਿੰਨ੍ਹ ਵਾਹਿਗੁਰੂ ਦੀ ਪ੍ਰਾਪਤੀ ਦਾ ਕਾਰਣ ਨਹੀਂ। ਪਾਠਕਾਂ ਨੂੰ ਮਲੂਮ ਰਹੇ ਕਿ ਗੁਰੂ ਸਾਹਿਬ ਨੇ ਮੁੰਡਨ, ਸੁੰਨਤ ਅਰ ਅੰਗ ਵੇਧਣ ਆਦਿਕ ਦਾ ਪੂਰਣ ਨਿਸ਼ੇਧ ਕੀਤਾ ਹੈ, ਕਿਉਂਕਿ ਕਰਤਾਰ ਦੀ ਰਚਨਾ ਨੂੰ ਖੰਡਨ ਕਰਕੇ ਧਰਮ ਦਾ ਚਿੰਨ੍ਹ ਅਥਵਾ ਸੰਸਕਾਰ ਮੰਨਣਾ ਮਹਾਂ ਮਨਮਤਿ ਹੈ।

ਕਿਉਂ ਮਹਾਤਮਾ ਜੀ! 'ਗੁਰਮਤਿ ਸੁਧਾਕਰ' ਵਿਚ 'ਧਰੇ' ਪਦ ਦਾ ਅਰਥ ਤੁਸਾਂ ਕਿਵੇਂ ਦੱਸਿਆ ਤੇ ਲਿਖਿਆ ਹੋਇਆ ਕਿਵੇਂ ਸੀ ? ਕੀ 'ਸਤਿ ਬਚਨ ਸਾਧੂ ਸਭਿ ਕਹਿਤ' ਦਾ ਇਹੋ ਸਬੂਤ ਦਿੱਤਾ ਜੇ ?

ਸਾਡੀ ਜਾਚੇ ਆਪ ਝੂਠ, ਛੱਲ ਅਤੇ ਕਪੱਟਾਭਯਾਸ ਦੇ ਪ੍ਰਤਾਪ ਕਰਕੇ ਭੈ ਰੂਪੀ ਅਵਸਥਾ ਤੋਂ ਬਹੁਤ ਉੱਚੇ ਹੋ ਕੇ ਪੂਰਣ ਨਿਰਭੈਤਾ ਦੀ ਪਦਵੀ ਪ੍ਰਾਪਤ ਕਰ ਚੁਕੇ ਹੋ, ਜਿਸ ਕਰਕੇ ਹਿਮਾਲੇ ਜਿੱਡਾ ਝੂਠ ਲਿਖਣ ਲਗਿਆਂ ਵੀ ਸੁਮੇਰ ਪਰਬਤ ਵਾਂਗੂ ਅਡੋਲ ਅਤੇ ਅਹਿਲ ਰਹਿੰਦੇ ਹੋ, ਨਹੀਂ ਤੇ ਇੱਡੇ ਭਾਰੀ ਪਾਪ ਤੋਂ ਤਾਂ ਪੱਥਰ ਚਿਤ ਪਾਪੀਆਂ ਦੇ ਹਿਰਦੇ ਵੀ ਕੰਬ ਉਠਦੇ ਹਨ।

ਗੁਰਮਤਿ ਦਰਪਨ ਪੰਨਾ ੬੪

ਦਸਮ ਗੁਰੂ ਗ੍ਰੰਥ ਕ੍ਰਿਸ਼ਨਾਵਤਾਰੇ ਛੰਤ ੧੪੬੪। ਯਥਾ– ਸਵੈਯਾ:–ਕੇਸ ਬਡੇ ਸਿਰ ਬੇਸ ਬੁਰੇ, ਅਰ ਦੇਹ ਮੈਂ ਰੋਮ ਬਡੇ ਜਿਨਕੇ। ਮੁਖ ਸੋ ਨਰ ਹਾਡਨ ਚਾਬਤ ਹੈਂ, ਪੁਨ ਦਾਂਤ ਸੋ ਦਾਂਤ ਬਜੇ ਤਿਨਕੇ। ਸਰ ਸ਼੍ਰੋਣਤ ਕੇ ਅੱਖੀਆਂ ਜਿਨ ਕੀ.........

# ਉੱਤਰ

ਇਹ ਕ੍ਰਿਸ਼ਨਾਵਤਾਰ ਦੀ ਕਥਾ ਸ੍ਰੀ ਮਦ ਭਾਗਵਤ ਦਾ ਟੀਕਾ ਹੈ, ਇਸ ਸਵੱਯੇ ਵਿਚ 'ਕੇਸ ਬਡੇ ਸਿਰ ਬੁਰੇ' ਆਦਿਕ ਰਾਖਸ਼ਾਂ ਦੇ ਭਿਆਨਕ ਸਰੀਰਾਂ ਦਾ ਜੋ ਵਰਣਨ ਹੈ ਉਹ ਚਲਦੇ ਪ੍ਰਕਰਣ ਅਨੁਸਾਰ ਮੂਲ ਪਾਠ ਦਾ ਟੀਕਾ ਹੈ, ਪਰ ਜੇਕਰ ਇਹ ਸਵੱਯਾ ਤੁਸੀਂ ਉਪਦੇਸ਼ ਰੂਪ ਹੀ ਸਮਝਦੇ ਹੋ ਤਾਂ ਫਿਰ ਮੂੰਹ

ਵਿਚੋਂ ਦੰਦ ਵੀ ਪੁਟਵਾ ਦਿਉ, ਕਿਉਂਕਿ ਦਾਂਤ ਸੇ ਦਾਂਤ ਬਜੇ ਤਿਨਕੇ' ਪਾਠ ਵੀ ਇਸੇ ਸਵੱਯੇ ਦਾ ਹੈ ਅਤੇ 'ਸਰ ਸ੍ਰੋਣਤ ਕੇ ਅੱਖੀਆਂ' ਪਾਠ ਪੜ੍ਹਕੇ ਅੱਖਾਂ ਵੀ ਕਢਵਾ ਦਿਓ।

ਇਸ ਤੋਂ ਬਿਨਾਂ ਕੇਸਾਂ ਬਾਬਤ ਦਸਮੇਸ਼ ਜੀ ਦਾ ਆਸ਼ਾ ਵੇਖਣਾ ਜੇ ਤਾਂ 'ਗੁਰ ਬਿਲਾਸ' ਪਾਤਸ਼ਾਹੀ ੧੦ ਅਧਿਆਇ ੨੩ ਪੜ੍ਹੋ। ਯਥਾ—

ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ।
ਗਹੇ ਕਾਨ ਤਾਕੋ ਕਿਤੇ ਲੈ ਸਿਧਾਨੋ।
ਇਹੈ ਮੋਰ ਆਗਿਆ ਸੁਨੋ ਹੇ ਪਿਆਰੇ॥
ਬਿਨਾ ਤੇਗ ਕੇਸੰ ਦਿਵੋ ਨਾ ਦਿਦਾਰੇ॥

ਇਤਨਾ ਹੀ ਨਹੀਂ ਸੂਰਜ ਪ੍ਰਕਾਸ਼ ਰੁਤ ੩ ਅੰਸੂ ੫੦ ਵਿਚ ਲਿਖਿਆ ਹੈ :—

ਛਾਪ ਗੁਰੂ ਕੀ ਗੁਰ ਸਮ ਜਾਨਹਿ॥
ਗੁਰ ਸਮ ਅਦਬ ਕੇਸ ਕੋ ਠਾਨਹਿ॥
ਜੋ ਉਤਰਾਹਿੰ ਤਾਂਹਿ ਤਜ ਦੇਨਾ॥
ਸਾਕ ਤਜਹਿ ਕਰਿ ਪਾਨ ਨਾ ਲੇਨਾ॥
ਖਾਨ ਪਾਨ ਜੋ ਦੇਵੈ ਤਾਹਿੰ॥
ਪਾਪ ਭਾਗ ਸੋ ਭੀ ਕਛ ਪਾਹਿੰ

ਕਿਡੇ ਅਸਚਰਜ ਦੀ ਗਲ ਹੈ ਕਿ ਜੋ ਕੇਸ ਦਸਮੇਸ਼ ਜੀ ਨੂੰ ਉਪ੍ਰੋਕਤ ਪ੍ਰਮਾਣਾਂ ਵਿਚ ਦਸੇ ਅਨੁਸਾਰ ਅਤਿਅੰਤ ਪਿਆਰੇ

ਲਗਦੇ ਹੋਣ, ਉਹ ਕੇਸ ਆਪ ਜੀ ਨੂੰ ਬੁਰੇ ਅਤੇ ਡਰਾਉਣੇ ਭਾਸਦੇ ਹਨ।

ਕੀ ਤੁਸਾਨੂੰ ਇਹ ਪਤਾ ਵੀ ਨਹੀਂ ਗ੍ਰੰਥਾਕਾਰ ਤਥਾ ਕਵੀ ਲੋਕ ਕਿਸੇ ਵੀ ਪੁਰਸ਼ ਜਾਂ ਇਸਤ੍ਰੀ ਦੀ ਸੁੰਦਰਤਾ ਵਰਣਨ ਕਰਨ ਸਮੇਂ ਸਭ ਤੋਂ ਪਹਿਲਾਂ ਉਨ੍ਹਾਂ ਦੇ ਕੇਸਾਂ ਨੂੰ ਨਾਗਾਂ, ਜ਼ੰਜੀਰਾਂ ਅਤੇ ਰੇਸ਼ਮ ਦੀਆਂ ਤਾਰਾਂ ਆਦਿ ਦੀ ਸ਼ੋਭਾ ਦਿੰਦੇ ਹਨ, ਜਿਵੇਂ ਕਿ ਰਾਮਾਇਣ ਦੇ ਬਾਲਕਾਂਡ ਵਿਚ ਗੋਸੁਆਮੀ ਤੁਲਸੀ ਦਾਸ ਜੀ ਸ੍ਰੀ ਰਾਮਚੰਦਰ ਜੀ ਦੇ ਕੇਸਾਂ ਦੀ ਇਹ ਉਪਮਾ ਕਰਦੇ ਹਨ :–

ਚਿਕਨੇ ਕਚ ਕੁੰਚਤ ਗਭੁਆਰੇ ॥
ਬਹੁ ਪ੍ਰਕਾਰ ਰਚ ਮਾਤ ਸਵਾਰੇ ॥

ਮਹਾਰਾਜ ਕ੍ਰਿਸ਼ਨ ਜੀ ਦੇ ਕੇਸਾਂ ਨੂੰ ਕਾਰੀ ਕਾਰੀ ਅਲਕੈਂ ਅਤੇ ਨਾਗਨ ਕੋ ਛੌਨਾ ਆਦਿ ਦੱਸ ਕੇ ਉਪਮਾ ਕੀਤੀ ਹੈ।

ਸ੍ਰੀ ਗੁਰੂ ਕਲਗੀਧਰ ਜੀ ਦੇ ਕੇਸਾਂ ਦੀ ਸ਼ੋਭਾ ਭਾਈ ਨੰਦ ਲਾਲ ਜੀ ਇਸ ਪ੍ਰਕਾਰ ਕਰਦੇ ਹਨ–

ਹਰਿ ਦੋ ਆਲਮ ਕੀਮਤੇ ਯੱਕ ਤਾਰ ਮੂਏ ਯਾਰਿ ਮਾ।......

ਹੋਰ ਤੇ ਪਾਸੇ ਰਹੀ, ਇਨ੍ਹਾਂ ਕੇਸਾਂ ਦੀ ਸ਼ੋਭਾ ਤੱਕ ਕੇ ਇਬ੍ਰਾਹੀਮ ਜਿਹੇ ਮੁਸਲਮਾਨ ਫ਼ਕੀਰਾਂ ਨੇ ਵੀ ਕੇਸ ਰੱਖ ਲਏ ਅਤੇ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਯਥਾ–

ਸੋ ਸਤਿਗੁਰ ਕੇ ਢਿਗ ਚਲ ਆਯੋ ।
ਪਗ ਪੰਕਜ ਪਰ ਸੀਸ ਨਿਵਾਯੋ ।
ਦਾਸ ਆਪਨੋ ਮੋਹਿ ਬਨਾਵਹੁ ।
ਕਰਹੁ ਸਿੰਘ ਪਾਹੁਲ ਛਕਵਾਵਹੁ ।
ਜਗਤ ਵਿਖੇ ਹੈਂ ਪੰਥ ਘਨੇਰੇ ।
ਭਲੀ ਪ੍ਰਕਾਰ ਸਰਬ ਮੈਂ ਹੇਰੇ ।
ਪ੍ਰਥੱਮ ਮੂੰਡ ਸਿਰ ਭੀਖ ਮੰਗਾਵੈਂ ।
ਭਲੋ ਭੇਸ ਤੇ ਬੁਰੋ ਬਨਾਵੈਂ ।
ਰਾਵਰ ਪੰਥ ਸਮਾਨ ਨ ਆਨ ।
ਮੈਂ ਪਰਖੀ ਸਭ ਰੀਤ ਪਛਾਨ ।
ਯਾ ਤੇ ਮੇਰੀ ਹੈ ਅਭਿਲਾਖਾ ।
ਬਨੋਂ ਸਿੰਘ ਮੈਂ ਯਾ ਤੇ ਭਾਖਾ ।

(ਸੂ. ਪ੍ਰਾ: ਐਨ ੧, ਅੰਸੂ ੧੮)

ਇਹ ਬੇਨਤੀ ਸੁਣ ਕੇ ਗੁਰੂ ਜੀ ਨੇ ਉਸ ਨੂੰ ਸਿੰਘ ਸਜਾਕੇ ਅਜਮੇਰ ਸਿੰਘ ਉਸ ਦਾ ਨਾਮ ਰਖਿਆ । ਯਥਾ—

ਸ੍ਰੀ ਮੁਖ ਤੇ ਤਬ ਨਾਮ ਉਚਰਯੋ ।
ਸ਼ੁਭ ਅਜਮੇਰ ਸਿੰਘ ਤਹਿ ਧਰਯੋ ।

ਮਹਾਤਮਾ ਜੀ ! ਹੁਣ ਤੁਸੀਂ ਦਸੋ ਕਿ ਕੇਸਾਂ ਤੋਂ ਬਿਨਾਂ ਕਿਸੇ ਰੋਡੇ ਭੋਡੇ ਸਿਰ ਦੀ ਉਪਮਾ ਵੀ ਕਿਸੇ ਗ੍ਰੰਥ ਵਿਚ ਵੇਖੀ ਜੇ ਉਸ ਦਾ ਕਾਰਣ ਇਹੋ ਹੈ ਕਿ ਰਗੜੇ ਹੋਏ ਸਿਰ ਨੂੰ ਸਿਰਗੁੰਮ ਜਾਂ ਰੋਡਾ-ਭੋਡਾ ਅਰਥਾਤ ਘੋਨਾ-ਮੋਨਾ ਅਥਵਾ ਕੱਦੂ ਵਰਗਾ

ਜਾਂ ਓੜਕ ਟਿੰਡ ਵਰਗਾ ਸਿਰ ਕਹਿਣ ਤੋਂ ਵੱਧ ਉਪਮਾ ਦੇਣੀ ਕਠਨ ਹੈ ।

ਹਾਂ, ਸੂਰਜ ਪ੍ਰਕਾਸ਼ ਦੇ ਕਰਤਾ ਕਵਿ ਚੂੜਾਮਣਿ ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ ਇਹ ਪਦਵੀ ਜ਼ਰੂਰ ਦਿੰਦੇ ਹਨ । ਯਥਾ–

ਸੁੰਦਰ ਸਰੂਪ ਤੇ ਕੁਰੂਪ ਬਨ ਰੋੜੇ ਹੋਤ,
ਜੈਸੇ ਭੂੱਪ ਦੰਡੱ ਦੇਤ ਨੈਕ ਨ ਸ਼ਰੱਮ ਹੈ ।
ਮਲ ਮੂਤ ਬਾਸਨ ਮਲੀਨ ਤੇ ਮਲੀਨ ਮਹਾਂ
ਸਿਸ ਨੂੰ ਲਗੱਤ ਊਚ ਨੀਚ ਕੇ ਚਰੱਮ ਹੈ ।
ਪਾਕ ਮੁਖ ਮੁੰਡਕੈ ਨਿਪਾਕ ਕੋ ਫਿਰਾਵੈ ਨਿੱਤ,
ਆਗੈ ਕਰਿ ਦੇਤ ਜੈਸੇ ਰਾਂਡ ਕੋ ਕਰੱਮ ਹੈ ।
ਸ਼ੋਭਾ ਲੋਕ ਗੱਤ ਪ੍ਰਲੋਕ ਕੀ ਬਿਗਾਰੇ ਮੂੱਢ,
ਮੁੰਡੱਨ ਕਰਾਇ ਫੇਰ ਭਾਖਤੇ ਧਰੱਮ ਹੈ ।

(ਸੂ: ਪ੍ਰ: ਰੁਤ ੫, ਅੰਸੂ ੨੯)

ਗੁਰਮਤਿ ਦਰਪਨ ਪੰਨਾ ੬੪

ਭਾਈ ਗੁਰਦਾਸ ਜੀ ਦੀ ਵਾਰ ੩੬ ਪਉੜੀ ੧੪

'ਵਾਲ ਵਧਾਇਐ ਪਾਈਐ ਵੜ ਜਟਾਂ ਪਲਾਸੀ ।'

## ਉੱਤਰ

ਜਿਵੇਂ ਕੇਸਾਂ ਦਾ ਕਟੌਣਾ ਈਸ਼ਵਰੀ ਨਿਯਮਾਂ ਦੇ ਵਿਰੁੱਧ ਹੈ ਤਿਵੇਂ ਕੇਸਾਂ ਦਾ ਵਧੌਣਾ ਭਾਵ ਜਟਾਂ ਆਦਿਕ ਧਾਰਨ ਕਰਨੀਆਂ ਵੀ ਮਨਮਤਿ ਹੈ, ਇਸ ਲਈ ਇਸ ਤੁੱਕ ਵਿਚ ਜਟਾਂ

ਵਲ ਇਸ਼ਾਰਾ ਹੈ, ਕੇਸਾਂ ਵਲ ਨਹੀਂ, ਜਿਵੇਂ ਕਿ ਭੈਰਉ ਮਹਲਾ ੧ ਵਿਚ ਹੁਕਮ ਹੈ—

ਜਟਾ ਮੁਕਟੁ ਤਨਿ ਭਸਮ ਲਗਾਈ,
ਬਸਤ੍ਰ ਛੋਡਿ ਤਨਿ ਨਗਨੁ ਭਇਆ ॥
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ,
ਕਿਰਤਿ ਕੈ ਬਾਂਧੈ ਭੇਖੁ ਭਇਆ ॥

ਸ੍ਰੀ ਦਸਮੇਸ਼ ਜੀ ਬਚਿਤ੍ਰ ਨਾਟਕ ਵਿਚ ਵੀ ਕਥਨ ਕਰਦੇ ਹਨ—

ਕਰ ਮੈ ਨੱਖ ਸਿਰ ਜਟਾ ਸਵਾਰੀ।
ਪ੍ਰਭੁਕੀ ਕ੍ਰਿਯਾ ਨ ਕਛੂ ਬਿਚਾਰੀ।

ਤਥਾ—

ਜਟਾ ਨ ਸੀਸ ਧਾਰ ਹੌਂ।
ਨ ਮੁਦ੍ਰਕਾ ਸੁਧਾਰ ਹੌਂ।

ਗੁਰਮਤਿ ਦਰਪਨ ਪੰਨਾ ੬੫-੬੬

ਸ੍ਰੀ ਗੁਰੂ ਅਮਰਦਾਸ ਜੀ ਨੇ ਜੈਨੀ ਗੁਰੂਓਂ ਕੋ ਮੁੰਡਨ ਨਾ ਕਰਾਨੇ ਪਰ ਬੁਰਾ ਬਤਲਾਯਾ ਹੈ। ਦੇਖੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਮਲਾਰ ਕੀ ਵਾਰ ਮਹਲਾ ੩ ॥

ਇਕ ਜੈਨੀ ਉਝੜ ਪਾਇ ਧੁਰਹੁ ਖੁਹਾਇਆ ॥
ਤਿਨ ਮੁਖ ਨਾਹੀ ਨਾਮ ਨ ਤੀਰਥ ਨਾਇਆ ॥
ਹਥੀਂ ਸਿਰ ਖੋਹਾਇ, ਨ ਭਦ ਕਰਾਇਆ ॥
ਕੁਚਲ ਰਹਹਿ ਦਿਨ ਰਾਤਿ, ਸਬਦੋ ਨ ਭਾਇਆ ॥

ਯਥਾ-ਇਕ ਜੈਨੀ ਔਝੜ ਪਾਇ ਕਰਿ ਤਿਨੋਂ ਕੋ ਮੁਢੋਂ ਹੀ ਭੁਲਾਇ ਦੀਆ ਹੈ, ਤਿਨ ਕੇ ਮੁਖ ਮੇਂ ਨਾਮ ਨਹੀਂ ਹੈ ਔਰ ਨਾ ਹੀ ਤਿਨੋਂ ਨੇ ਤੀਰਥੋਂ ਮੇਂ ਨਾਵਣਾ ਕੀਆ ਹੈ, ਹਥੋਂ ਸੇ ਸਿਰ ਖੋਹਾਵਤੇ ਹੈਂ ਔਰ ਮੁੰਡਨ ਨਹੀਂ ਕਰਾਇਆ ਹੈ, ਰਾਤ ਦਿਨ ਕੁਚੀਲ ਰਹਿਤੇ ਹੈਂ, ਔਰ ਤਿਨ ਕੋ (ਸ਼ਬਦ) ਬੇਦ ਮਾਰਗ ਨਹੀਂ ਭਾਇਆ ਹੈ।

ਇਹ ਅਰਥ ਟੀਕਾ ਮਹਾਰਾਜਾ ਫਰੀਦਕੋਟ ਵਾਲਾ ਜਿਲਦ ੪ ਸਫਾ ੬੯੬ ਮੇਂ ਹੈ ਔਰ ਇਹ ਟੀਕਾ ਮਹਾਰਾਜਾ ਫਰੀਦਕੋਟ ਵਾਲਾ ਬਹੁਤ ਗਿਆਨੀਓਂ ਕੀ ਸੰਮਤੀ ਅਨੁਸਾਰ ਬਣਿਆ ਹੈ ਅਰ ਇਹ ਟੀਕਾ ਕਿਸੇ ਹੱਛੇ ਵਕਤ ਪਰ ਹੋ ਚੁਕਾ ਹੈ, ਨਹੀਂ ਤਾਂ ਅਜ ਕਲ ਤੋ ਅਰਥੋਂ ਕੇ ਅਨਰਥ ਕਰ ਰਹੇ ਹੈਂ।

## ਉੱਤਰ

ਜੈਨੀਆਂ ਨੂੰ ਇਸ ਵਾਸਤੇ ਬੁਰਾ ਨਹੀਂ ਕਿਹਾ ਕਿ ਉਹ ਮੁੰਡਨ ਨਹੀਂ ਕਰਾਉਂਦੇ, ਸਗੋਂ ਮਲ ਮੂਤ ਵਿਸ਼ਟਾ ਆਦੀ ਗ੍ਰਹਿਨ ਕਰਨ "ਭਾਵ" ਕੁਚੀਲ ਰਹਿਣ ਅਤੇ ਕੇਸ ਪੁਟਵਾਉਣ ਤੋਂ ਬੁਰੇ ਦਸੇ ਹਨ, ਜਿਵੇਂ ਕਿ 'ਮਾਝ ਦੀ ਵਾਰ' ਵਿਚ ਵੀ ਜੈਨੀ ਸਰੇਵੜੇ ਆਦਿਕਾਂ ਬਾਬਤ ਦਸਿਆ ਹੈ ਕਿ-

'ਭੇਡਾ ਵਾਗੀ ਸਿਰੁ ਖੋਹਾਇਨ ਭਰੀਅਨ ਹਥ ਸੁਆਹੀ ॥"

ਅਰਥ ਇਹ ਕਿ ਉਨ੍ਹਾਂ ਦੇ ਗੁਰੂ ਚੌਕੀ ਤੇ ਬੈਠ ਕੇ ਚੇਲਿਆਂ ਨੂੰ ਹੇਠ ਬਿਠਾਕੇ, ਸੁਆਹ ਦੀ ਚੁਟਕੀ ਭਰਕੇ, ਚੇਲਿਆਂ ਦੇ ਸਿਰਾਂ ਤੋਂ ਵਾਲ ਪੁਟਦੇ ਹੋਏ ਇਹ ਕਹਿੰਦੇ ਹਨ 'ਪ੍ਰੇਮ ਚਟਾਕਾ' ਜਿਸ ਦੇ ਉੱਤਰ ਵਿਚ ਚੇਲੇ ਕਹਿੰਦੇ ਹਨ 'ਅਬ ਸੁਖ ਜਾਤਾ' ਇਸੇ ਲਈ ਇਸ ਨਿੰਦ ਕਰਮ ਉਤੇ ਘ੍ਰਿਣਾ ਪ੍ਰਗਟ ਕਰਦੇ ਹੋਏ ਸ੍ਰੀ ਗੁਰੂ ਜੀ ਫਰਮਾਉਂਦੇ ਹਨ–

ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥

'ਭਾਵ' ਇਹ ਕਿ ਜੇਕਰ ਸਰਪਰ ਘੋਨ-ਮੋਨ ਹੀ ਕਰਾ-ਉਣਾ ਸੀ ਤਾਂ ਸਰੀਰ ਨੂੰ ਕਸ਼ਟ ਦੇਣ ਦੀ ਕੀ ਲੋੜ ਸੀ, ਸਿੱਧੀ ਤਰ੍ਹਾਂ ਫਿਰ ਮੁਨਾ ਦੇਂਦੇ।

ਤਾਂ ਤੇ ਮਹਾਤਮਾ ਜੀ 'ਹਥੀਂ ਸਿਰ ਖੋਹਾਇ ਨ ਭਦ ਕਰਾ-ਇਆ' ਵਾਲਾ ਇਸ਼ਾਰਾ ਕੇਸ ਪੁਟਾਉਣ ਵਾਲੇ ਜੈਨੀਆਂ ਵਲ ਹੈ, ਕੇਸਾਂ ਧਾਰੀਆਂ ਵਲ ਨਹੀਂ।

ਪਿਛੇ ਰਹੀ ਟੀਕਾ ਮਹਾਰਾਜਾ ਫਰੀਦਕੋਟ ਵਾਲੀ ਗਲ, ਉਸ ਦਾ ਉੱਤਰ ਇਹ ਹੈ ਕਿ ਜਿਨ੍ਹਾਂ ਨਿਰਪੱਖ ਵਿਦਵਾਨਾਂ ਨੇ ਇਸ ਟੀਕੇ ਨੂੰ ਆਦਿ ਤੋਂ ਅੰਤ ਤੱਕ ਵੇਖਿਆ ਹੈ, ਉਹ ਤਾਂ ਅੱਗੇ ਹੀ ਜਾਣਦੇ ਹਨ ਕਿ ਇਸ ਟੀਕੇ ਤੇ ਪੁਰਾਣਿਕ ਰੰਗ ਚਾੜ੍ਹ ਕੇ ਅਨੇਕ ਥਾਈਂ ਗੁਰਮਤਿ ਸਿਧਾਤਾਂ ਉਤੇ ਪਰਦਾ ਪਾਇਆ ਹੋਇਆ ਹੈ।

ਜਿਨ੍ਹਾਂ ਇਸ ਟੀਕੇ ਦਾ ਦਰਸ਼ਨ ਨਹੀਂ ਕੀਤਾ, ਉਨ੍ਹਾਂ ਹਿਤ ਸੰਖੇਪ ਮਾਤ੍ਰਾ ਇਸ ਟੀਕੇ ਦੀ ਵਿਥਿਆ ਇੱਥੇ ਪ੍ਰਗਟ ਕਰ ਦਿੰਦੇ ਹਾਂ। ਯਥਾ :–

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਲਈ ਸ੍ਰੀ ਹਜ਼ੂਰ ਮਹਾਰਾਜਾ ਬਿਕ੍ਰਮ ਸਿੰਘ ਜੀ, ਵਾਲੀਏ ਫਰੀਦ ਕੋਟ ਨੇ 'ਗਿਆਨੀ ਬਦਨ ਸਿੰਘ' ਜੀ ਸੇਖਵਾਂ ਵਾਲੇ ਨੂੰ ਅਨਗਿਣਤ ਮਾਇਆ ਭੇਟ ਕਰ ਕੇ ਇਸ ਸ਼ੁਭ ਕੰਮ ਉਤੇ ਨੀਯਤ ਕੀਤਾ, ਜੋ ਟੀਕਾਕਾਰ ਨੇ ਸੰਮਤ ੧੯੩੪ ਬਿਕ੍ਰਮੀ ਤੋਂ ਲੈ ੧੯੪੦ ਤੱਕ 'ਭਾਵ' ਛਿਆਂ ਸਾਲਾਂ ਵਿਚ ਸਮਾਪਤ ਕੀਤਾ।

ਇਸ ਟੀਕੇ ਦੀ ਸੁਧਾਈ ਹਿਤ ਮੁਕੱਰਰ ਕੀਤੇ ਵਿਦਵਾਨਾਂ ਵਿੱਚੋਂ 'ਪੰਡਿਤ ਬਾਲਕ ਰਾਮ' ਅਤੇ ਟੀਕਾਕਾਰ ਗਿਆਨੀ ਬਦਨ ਸਿੰਘ ਜੀ ਦਾ ਅਰਥਾਂ ਉੱਤੇ ਇਤਨਾ ਮੱਤ ਭੇਦ ਹੋਇਆ ਜੋ ਪੰਡਤ ਜੀ ਨਰਾਜ਼ ਹੋ ਕੇ ਚਲੇ ਗਏ।

ਮਹਾਰਾਜਾ ਸਾਹਿਬ ਨੇ ਕਈ ਜਤਨ ਕੀਤੇ, ਪਰ ਨਾ ਆਏ ਓੜਕ ਪੰਡਤ ਜੀ ਦੇ ਭਰਾ ਜੋ ਰਾਜਾ ਸਾਹਿਬ ਕੋਲ ਨੌਕਰ ਸਨ, ਉਨ੍ਹਾਂ ਦੀ ਜਾਗੀਰ ਸਣੇ ਸਾਰੀ ਪੂੰਜੀ ਜ਼ਬਤ ਕਰ ਕੇ ਉਨ੍ਹਾਂ ਨੂੰ ਕਿਹਾ ਕਿ ਪੰਡਤ ਹੋਰਾਂ ਨੂੰ ਲੈ ਆਓ ਤਾਂ ਵਾਪਸ ਦਿੱਤੀ ਜਾਵੇਗੀ, ਪਰੰਤੂ ਪੰਡਤ ਜੀ ਨੇ ਆਪਣੇ ਭਾਈ ਨੂੰ ਇਹ ਉੱਤਰ ਦਿੱਤਾ ਕਿ ਮੈਂ ਅਜਿਹੇ ਟੀਕਾਕਾਰ ਦਾ ਮੂੰਹ ਵੀ ਨਹੀਂ ਵੇਖਣਾ

ਚਾਹੁੰਦਾ। ਜੇ ਤੈਨੂੰ ਜ਼ਮੀਨ ਜਾਂ ਧਨ ਦੀ ਲੋੜ ਹੈ ਤਾਂ ਚਲ ਮਹਾਰਾਜਾ ਪਟਿਆਲਾ ਕੋਲੋਂ ਮੂੰਹ ਮੰਗਿਆ ਧਨ ਲੈ ਦਿੰਦਾ ਹਾਂ।

ਕੁਝ ਚਿਰ ਪਿਛੋਂ ਪੰਡਿਤ ਹਮੀਰ ਸਿੰਘ ਜੀ ਭੀ ਅਰਥਾਂ ਤੇ ਮਤ ਭੇਦ ਹੋਣ ਕਾਰਨ ਗੁੱਸੇ ਹੋ ਕੇ ਚਲੇ ਗਏ।

ਉਸ ਤੋਂ ਪਿਛੇ ਇਕ ਹੋਰ ਗਿਆਨੀ ਭਾਈ ਲੱਧਾ ਸਿੰਘ ਜੀ ਨੂੰ ਤਕੜੀ ਤਨਖਾਹ ਉੱਤੇ ਇਸ ਕਾਰਜ ਲਈ ਮਹਾਰਾਜਾ ਸਾਹਿਬ ਨੇ ਨੀਯਤ ਕੀਤਾ, ਪਰੰਤੂ ਉਸ ਦਾ ਤੇ ਗਿਆਨੀ ਬਦਨ ਸਿੰਘ ਜੀ ਦਾ ਇਥੋਂ ਤਕ ਵਿਰੋਧ ਵਧਿਆ ਕਿ ਇਸ ਅੱਗ ਨੂੰ ਮਹਾਰਾਜਾ ਸਾਹਿਬ ਵੀ ਨਾ ਬੁਝਾ ਸਕੇ।

ਮੁਕਦੀ ਗਲ ਲਗਾਤਾਰ ਕਈ ਗਿਆਨੀ ਇਸ ਟੀਕੇ ਦੀ ਸੁਧਾਈ ਲਈ ਆਉਂਦੇ ਰਹੇ, ਪਰੰਤੂ ਟੀਕਾਕਾਰ ਨਾਲ ਸਹਿਮਤ ਨ ਹੋਣ ਕਾਰਨ ਨਰਾਜ਼ ਹੋ ਕੇ ਵਾਪਸ ਜਾਂਦੇ ਰਹੇ, ਜਿਸ ਕਰਕੇ ਸਾਲਾਂ ਬੱਧੀ 'ਟੀਕਾ' ਛੱਪਣ ਤੋਂ ਰੁਕਿਆ ਰਿਹਾ।

ਮਹਾਰਾਜਾ ਸਾਹਿਬ ਜੀ ਦੇ ਗੁਰਪੁਰੀ ਸਿਧਾਰ ਜਾਣ ਤੋਂ ਪਿਛੇ ਮਹਾਰਾਜਾ ਬਲਬੀਰ ਸਿੰਘ ਜੀ ਦੇ ਵੇਲੇ ਕਈ ਇਕ ਜਤਨਾਂ ਨਾਲ ਟੀਕਾ ਛਪਵਾਉਣ ਵਿਚ ਟੀਕਾਕਾਰ ਨੂੰ ਸਫਲਤਾ ਹੋਈ ਪ੍ਰੰਤੂ ਤਿੰਨ ਸੈਂਚੀਆਂ ਛੱਪਣ ਤੱਕ ਵਿਦਵਾਨਾਂ ਵਲੋਂ ਟੀਕੇ ਵਿਰੁਧ ਬਹੁਤ ਰੋਸ ਪ੍ਰਗਟ ਹੋਣ ਕਰਕੇ ਫਿਰ ਰੁੱਕ ਗਿਆ ਜੋ ਅੰਤ

ਵਿਚ ਮਹਾਰਾਜਾ ਬ੍ਰਿਜਿੰਦ੍ਰ ਸਿੰਘ ਜੀ ਦੇ ਵੇਲੇ ਅਨੇਕਾਂ ਉਪਾਵਾਂ ਨਾਲ ਸਾਰਾ ਟੀਕਾ ਛਪਵਾਉਣ ਵਿਚ ਗਿਆਨੀ ਬਦਨ ਸਿੰਘ ਜੀ ਨੂੰ ਸਫਲਤਾ ਪ੍ਰਾਪਤ ਹੋਈ।

ਉਪ੍ਰੋਕਤ ਵਿਥਿੱਆ ਇਸੇ ਟੀਕੇ ਦੀ ਭੂਮਿਕਾ ਵਿਚ ਵੀ ਲਿਖੀ ਹੋਈ ਹੈ। ਭਾਵੇਂ ਆਪਣੀ ਵਲੋਂ ਭੂਮਿਕਾ ਦੇ ਲਿਖਾਰੀ ਨੇ ਇਸ ਵਿਥਿਆ ਨੂੰ ਨਿਰਾਲੇ ਜਿਹੇ ਢੰਗ ਨਾਲ ਲਿਖ ਕੇ ਪ੍ਰਗਟ ਕੁਝ ਹੋਰ ਕੀਤਾ ਹੈ, ਪਰੰਤੂ ਤਾਤਪ੍ਰਜ ਇਹੋ ਨਿਕਲੇਗਾ ਜੋ ਅਸੀਂ ਪਾਠਕਾਂ ਦੀ ਦ੍ਰਿਸ਼ਟੀਗੋਚਰ ਕਰ ਚੁਕੇ ਹਾਂ। ਤਾਂਤੇ ਮਹਾਤਮਾ ਜੀ ! ਤੁਸਾਡੇ ਇਸ ਕਥਨ ਕਿ ["ਇਹ ਟੀਕਾ ਕਿਸੇ ਹੱਛੇ ਵਕਤ ਅਤੇ ਬਹੁਤ ਗਿਆਨੀਆਂ ਦੀ ਸੰਮੱਤੀ ਅਨੁਸਾਰ ਬਣਿਆ ਹੈ"] ਦੀ ਸਚਾਈ ਦਾ ਪਤਾ ਉਪ੍ਰੋਕਤ ਵਿਥਿਆ ਨੂੰ ਪੜ੍ਹ ਕੇ ਪਾਠਕਾਂ ਨੂੰ ਆਪੇ ਹੀ ਲੱਗ ਜਾਵੇਗਾ।

ਗੁਰਮਤਿ ਦਰਪਨ ਪੰਨਾ ੬੬-੬੭

ਸ਼ੀਹੇ ਉਪਲ ਖੱਤ੍ਰੀ ਦੇ ਪੁਤ੍ਰ ਦਾ ਮੁੰਡਨ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਨੇ ਸਾਹਮਣੇ ਕਰਾਇਆ, ਦੇਖੋ ਸੂ: ਪ੍ਰ: ਰਾਸੀ ੧ ਅੰਸੂ ੨੬–ਸ਼ੀਹਾਂ ਉਪਲ ਖੱਤ੍ਰੀ ਸੌ ਛੱਤ੍ਰਾ ਲਈ ਜਾਂਦਾ ਸੀ ਤੇ ਦੇਖ ਕਰਿ ਗੁਰੂ ਜੀ ਨੇ ਪੂਛਾ ਕਿ ਇਨ੍ਹਾਂ ਕੋ ਕਿਆ ਕਰੇਂਗਾ, ਤਬ ਸ਼ੀਹੇ ਨੇ ਕਹਾ–'ਮੋਹਿ ਪੁਤਰਨ ਕੋ ਮੁੰਡਨ ਅਹੈ। ਬਡ

ਉਤਸ਼ਾਹ ਕਰਯੋ ਮਮ ਚਹੈ।' ਇਤਿਆਦਿਕ ਜਬ ਸ਼ੀਹੇ ਕਹਾ, ਤਬ ਗੁਰੂ ਜੀ ਨੇ ਕਹਾ ਕਿ ਇਤਨੇ ਛਤ੍ਰਿਆਂ ਕੀ ਜੀਵ ਹਿੰਸਾ ਕਰਨੇ ਸੇ ਨਰਕਾਂ ਮੇਂ ਜਾਵੇਂਗਾ। ਤਬ ਸ਼ੀਹੇ ਕਹਾ, ਜੀ ਜਿਸ ਸੇ ਜੀਵੋਂ ਕਾ ਘਾਤ ਭੀ ਨਾ ਹੋਵੇ ਹੌਰ ਮਾਸ ਅਹਾਰ ਕੀ ਰੀਤੀ ਨਾ ਕਰਨੇ ਸੇ ਜਿਠੇਰੇ ਭੀ ਵਿਘਨ ਕੋ ਨਾ ਪਾਵੇਂ, ਐਸਾ ਉਪਾਇ ਕਹਹੁ ਤਬ ਗੁਰੂ ਜੀ ਨੇ ਕਿਹਾ ਕਿ ਛੱਤਰੇ ਨਾ ਮਾਰੋ ਔਰ 'ਹਮਰੇ ਆਗੇ ਮੁੰਡਨ ਕਰੋ। ਉਰ ਕੋ ਭਰਮ ਸਰਬ ਪਰਹਰੋ। ਵਿਘਨ ਜਿਠੇਰਨ ਕੋ ਨਹਿ ਹੋਇ।'...'ਭਾਵ' ਹਿਰਦੇ ਕੇ ਭਰਮ ਸਭ ਦੂਰ ਤਿਆਗ ਕੇ ਤੇ ਹਮਾਰੇ ਆਗੇ ਆਕਰਿ ਮੁੰਡਿਨ ਕਰੋ, ਆਪ ਕੇ ਜਿਠੇਰਿਓਂ ਕੋ ਵਿਘਨ ਨਹੀਂ ਹੋਏਗਾ, ਇਸ ਮੇਂ ਗੁਰੂ ਜੀ ਆਪਨੇ ਸਾਹਮਣੇ ਮੁੰਡਨ ਕੀ ਆਗਿਆ ਦੇ ਰਹੇ ਹੈਂ ਔਰਜੀਵ ਹਿੰਸਾ ਕੋ ਭੀ ਖੰਡੱਨ ਕਰ ਰਹੇ ਹੈਂ।

## ਉੱਤਰ

ਸ੍ਰੀ ਮੁਖਵਾਕ ਬਾਣੀ ਦੁਆਰਾ ਕਥਨ ਕੀਤੇ 'ਸਾਬਤ ਸੂਰਤ ਦਸਤਾਰ ਸਿਰਾਂ' ਅਤੇ 'ਕੇਸਾਂ ਕਾ ਕਰਿ ਬੀਜਨਾ ਸੰਤ ਚਉਰ ਢੁਲਾਵਉ' ਤਥਾ 'ਕੇਸਾਂ ਕਾ ਕਰਿ ਚਵਰ ਢੁਲਾਵਾਂ' ਵਾ 'ਕੇਸ ਸੰਗ ਦਾਸ ਪਗ ਝਾਰਉ' ਆਦੀ ਅਨੇਕਾਂ ਵਾਕਾਂ ਤੋਂ ਜਦ ਦਸੋਂ ਪਾਤਸ਼ਾਹ ਸਾਬਤ ਸੂਰਤ ਕੇਸਾਧਾਰੀ ਸਿੱਧ ਹੁੰਦੇ ਹਨ ਤਾਂ

ਸ੍ਰੀ ਗੁਰੂ ਅੰਗਦ ਦੇਵ ਜੀ ਵਲੋਂ ਮੁੰਡਨ ਕਰਾਉਣ ਦੀ ਆਗਿਆ ਦੇਣ ਵਾਲਾ ਇਤਿਹਾਸਕ ਪ੍ਰਮਾਣ ਕਿੱਥੋਂ ਤਕ ਪ੍ਰਮਾਣਿਕ ਹੋ ਹੋ ਸਕਦਾ ਹੈ।

ਦਸਾਂ ਪਾਤਸ਼ਾਹਾਂ ਦਾ ਕੇਸਾਧਾਰੀ ਹੋਣਾ ਤਾਂ ਕਿਤੇ ਰਿਹਾ, ਜਦ ਮਰਦਾਨਾ ਵੀ ਜਨਮਸਾਖੀ ਵਿਚ ਲਿਖੇ ਅਨੁਸਾਰ 'ਨੂਰੂ' ਗਡੱਰੀਏ ਨੂੰ ਇਹ ਉਪਦੇਸ਼ ਦਿੰਦਾ ਹੈ ਕਿ 'ਤੀਨ' ਬਾਤਾਂ ਤੂੰ ਕਰ ਤੇਰਾ ਰਾਜ ਹੋਵੇਗਾ—

(੧) ਸਿਰ ਤੇ ਕੇਸ ਰਖਣੇ।

(੨) ਪਿਛਲੀ ਰਾਤ ਸਤਿਨਾਮ ਦਾ ਜਾਪ ਜਪਨਾ।

(੩) ਆਉਂਦੇ ਜਾਂਦੇ ਸਾਧ ਸੰਤ ਦੀ ਟਹਿਲ ਸੇਵਾ ਕਰਨੀ।

ਭਾਵ ਇਹ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਰਹਿਣ ਵਾਲੇ ਮਰਦਾਨੇ (ਮੁਸਲਮਾਨ ਮਿਰਾਸੀ) ਦੇ ਸਿਰ ਤੇ ਵੀ ਜਦ ਕੇਸ ਸਿੱਧ ਹੁੰਦੇ ਹਨ ਅਤੇ ਉਹ ਹੋਰ ਲੋਕਾਂ ਨੂੰ ਵੀ 'ਕੇਸ' ਰੱਖਣ ਦਾ ਉਪਦੇਸ਼ ਦਿੰਦਾ ਹੈ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਮੁੰਡਨ ਕਰਾਉਣ ਦੀ ਆਗਿਆ ਕਿਵੇਂ ਦੇ ਸਕਦੇ ਸਨ ?

ਬਾਬਾ ਸਰੂਪ ਦਾਸ ਜੀ ਭੱਲੇ [ਜੋ ਸ੍ਰੀ ਗੁਰੂ ਅਮਰਦਾਸ ਜੀ ਦੀ ਅੰਸ ਵਿਚੋਂ ਸਨ] ਆਪਣੇ ਲਿਖੇ 'ਮਹਿਮਾ ਪ੍ਰਕਾਸ਼' ਵਿਚ ਉਚਾਰਦੇ ਹਨ :-

ਸੁਹਿਰਦ ਦੇਖ ਪ੍ਰਭਿ ਦਯਾ ਕਰਿ ਤਾਹਿੰ ਕਹੀ ਸਮਝਾਇ ।
ਮਮ ਦੁਆਰ ਸਿਖ ਕੋ ਕਰੋ ਵਿਘਨ ਨ ਹੋਵੈ ਕਾਇ ।

ਭਾਵ ਜਦ ਮਹਿਮਾ ਪ੍ਰਕਾਸ਼ ਵਿਚ ਸ਼ੀਹੇ ਦੇ ਪੁਤ੍ਰ ਦਾ ਮੁੰਡਨ ਹੋਣ ਦੀ ਥਾਂ ਸਿਖ ਹੋਇਆ ਲਿਖਿਆ ਹੈ ਤਾਂ ਸੂਰਜ ਪ੍ਰਕਾਸ਼ ਵਿਚ ਲਿਖਿਆ ਮੁੰਡਨ ਕਰਾਉਣ ਵਾਲਾ ਪ੍ਰਮਾਣ ਆਪ ਜੀ ਦੀ ਕਿੰਨੀ ਕੁ ਸਹਾਇਤਾ ਕਰ ਸਕਦਾ ਹੈ। ਇਸ ਹਿਤ ਤੁਸਾਡਾ ਕਥਨ ਸ੍ਰੀ ਮੁਖਵਾਕ ਬਾਣੀ, ਬਲਕਿ ਉੱਤੇ ਦਿਤੇ ਜਨਮਸਾਖੀ ਤੇ ਮਹਿਮਾ ਪ੍ਰਕਾਸ਼ ਵਾਲੇ ਇਤਿਹਾਸਕ ਪ੍ਰਮਾਣਾਂ ਦੇ ਵੀ ਪ੍ਰਤਿਕੂਲ ਹੋਣ ਕਾਰਨ ਪ੍ਰਤੱਖ ਹੀ ਇਤਿਹਾਸਕਾਰ ਦੀ ਭੁਲ ਜਾਂ ਅਨਮਤੀਆਂ ਵਲੋਂ ਮਿਲਾਵਟ ਹੈ।

ਚੌਥਾ ਤੁਸਾਡੇ ਕਥਨ ਨੂੰ ਥੋੜ੍ਹੇ ਚਿਰ ਲਈ ਯਥਾਰੱਥ ਮੰਨ ਵੀ ਲਿਆ ਜਾਵੇ ਤਾਂ ਵੀ ਮੁੰਡਨ ਸੰਸਕਾਰ ਗੁਰੂ ਘਰ ਵਿਚੋਂ ਸਿੱਧ ਨਹੀਂ ਹੋ ਸਕਦਾ, ਕਾਰਨ ਇਹ ਕਿ ਸ਼ੀਹੇਂ ਨੂੰ ਗੁਰੂ ਜੀ ਨੇ ਪੁਤਰਾਂ ਦੇ ਮੁੰਡਨ ਲਈ ਨਹੀਂ ਕਿਹਾ ਸੀ, ਭਾਵ ਉਹ ਪੁਤਰਾਂ ਦਾ ਮੁੰਡਨ ਤਾਂ ਪਹਿਲਾਂ ਤੁਸਾਡੇ ਲਿਖੇ ਅਨੁਸਾਰ ਹੀ ਕਰਾਉਣਾ ਚਾਹੁੰਦਾ ਸੀ ਅਤੇ ਇਸੇ ਲਈ ਛਤੱਰੇ ਵੀ ਲਈ ਜਾਂਦਾ ਸੀ, ਪਰੰਤੂ ਸਿਖ ਹੋਣ ਤੋਂ ਪਹਿਲਾਂ ਸ੍ਰੀ ਗੁਰੂ ਸਾਹਿਬਾਂ ਨੇ ਰੀਤਾਂ ਰਸਮਾਂ ਤੋੜਨ ਲਈ ਕਿਸੇ ਨੂੰ ਵੀ ਤੰਗ ਨਹੀਂ ਕੀਤਾ, ਕਿਉਂਕਿ ਜੋ ਪੁਰਸ਼ ਪਖੰਡੀ ਆਗੂਆਂ ਦੇ ਢਹੇ ਚੜ੍ਹੇ ਹੋਏ ਹੋਣ ਉਹ ਇਕੋ

ਵਾਰ ਹੀ ਸਾਰੀਆਂ ਕੁਰਤੀਆਂ ਨਹੀਂ ਛੱਡ ਸਕਦੇ, ਤਿਵੇਂ ਹੀ ਸ਼ੀਹੇਂ ਖੱਤਰੀ ਨੂੰ [ਜਿਸ ਨੇ ਅਜੇ ਸਿਖੀ ਧਾਰਨ ਨਹੀਂ ਕੀਤੀ ਸੀ] ਸਾਰੀਆਂ ਕੁਰੀਤੀਆਂ ਇਕੋ ਵਾਰ ਛਡਣੀਆਂ ਕਠਨ ਸਨ, ਜਿਸ ਕਰਕੇ ਸ੍ਰੀ ਗੁਰੂ ਜੀ ਨੇ ਪਹਿਲਾਂ ਜਿਠੇਰਿਆਂ [ਵਡਿਆਂ] ਦੇ ਨਾਂ ਤੇ ਛਤਰੇ ਕੁਹਾਉਣੇ ਛੁਡਾਇ ਭਾਵ 'ਕੁਹਿ ਬਕਰਾ ਰਿੰਨ ਖਾਇਆ' ਤਥਾ' ਅਭਾਖਿਆ ਕਾ ਕੁਠਾ ਬਕਰਾ ਖਾਣਾ' ਦੇ ਵਾਕ ਅਨੁਸਾਰ ਜੋ ਜਿਹੀਆਂ ਰੀਤਾਂ ਸਮੇਂ ਛੱਤਰੀ ਹੋ ਕੇ ਕੁਠਾ [ਹਲਾਲੀ] ਖਾਂਦੇ ਹਨ, ਸਭ ਤੋਂ ਪਹਿਲਾਂ ਸ੍ਰੀ ਗੁਰੂ ਜੀ ਨੇ ਉਸ ਨੂੰ ਨਰਕਾਂ ਦਾ ਭੈ ਦੇ ਕੇ ਵਡਿਆਂ ਦੇ ਨਾਂ ਉਤੇ ਇਸ ਨਿੰਦ ਕਰਮ ਤੋਂ ਵਰਜਿਆ, ਭਾਵ ਕੁੱਠਾ ਖਾਣਾ ਛੁਡਾਇਆ।

ਗੁਰਮਤਿ ਦਰਪਨ ਪੰਨਾ ੬੭-੬੮

ਰਾਮ ਕੌਰ ਜੀ ਦਸਮ ਗੁਰੂ ਸਾਹਿਬ ਜੀ ਕੇ ਉਤਮ ਸਿਖ ਥੇ, ਪਰੰਤੂ ਸਿਰ ਪਰ ਕੇਸ ਨਹੀਂ ਥੇ, ਇਸ ਲੀਏ ਸਿਖਾਂ ਗੁਰੂ ਦਸਮ ਸਾਹਿਬ ਜੀ ਕੇ ਆਗੇ ਅਰਜ ਕੀਤੀ ਦੇਖੋ [ਸੂ:ਪ੍ਰ: ਰੁਤ ੪]

**ਚੌਪਈ**

ਰਾਮ ਕੁਇਰ ਜੀ ਸਿਖ ਵਿਸ਼ੇਸ਼ ।
ਕਿਉਂ ਨਹਿ ਧਾਰਤ ਹੈਂ ਸਿਰ ਕੇਸ ।
ਇਹ ਮਨ ਕੇ ਸਭ ਸੰਸੇ ਰਹੇ ।
ਸਕਲ ਖ਼ਾਲਸਾ ਉੱਤਰ ਚਹੇ ।

ਦਯਾ ਸਿੰਧ ਸੁਨ ਕੈ ਸੁਭ ਬੈਨ ।
ਰਾਮ ਕੁਇਰ ਕੀ ਦਿਸ ਕਰਿ ਨੈਨ ।
ਬਿਕਸਤ ਸ੍ਰੀ ਮੁਖਵਾਕ ਬਖਾਨੇ ।
ਉਚਿਤ ਕੇਸ ਰਖਬੇ ਸਿੱਖ ਜਾਨੇ ।
ਤੋਹਿ ਮੋਹਿ ਮੈਂ ਭੇਦ ਨ ਕੋਊ ।
ਏਕ ਰੂਪ ਕੇ ਤਨ ਹੈਂ ਦੋਊ ।...

ਭਾਵ ਗੁਰੂ ਜੀ ਰਾਮ ਕੁਇਰ ਜੀ ਕੇ ਸਾਥ ਆਪਣਾ ਅਭੇਦ ਕਥਨ ਕਰਤੇ ਹੈ ਤਾਂ ਤੇ ਹੇ ਸ਼ੰਕਾਵਾਦੀ ਗੁਰੂ ਘਰ ਮੇਂ ਕੇਸ ਰਖਣੇ ਜ਼ਰੂਰੀ ਨਹੀਂ ਹੈ ।

## ਉੱਤਰ

ਇਸ ਪ੍ਰਸੰਗ ਤੋਂ ਤਾਂ ਉਲਟਾ ਇਹ ਸਿੱਧ ਹੋਇਆ ਕਿ ਸ੍ਰੀ ਗੁਰੂ ਜੀ ਦੇ ਹਜ਼ੂਰੀ ਸਿੱਖਾਂ ਵਿਚੋਂ ਇਕੋ ਰਾਮ ਕੁਇਰ ਜੀ ਦੇ ਸਿਰ ਤੇ ਕੇਸ ਨਹੀਂ ਸਨ, ਜੋ ਗੁਰ ਸਿੱਖੀ ਤੋਂ ਉਲਟ ਸਮਝਕੇ ਸਿੱਖਾਂ ਨੇ ਸ੍ਰੀ ਗੁਰੂ ਜੀ ਦੇ ਹਜ਼ੂਰੀ ਵਿਚ ਇਹ ਵਿਚਾਰ ਪ੍ਰਗਟ ਕੀਤੀ ਕਿ ਇਨ੍ਹਾਂ ਦੇ ਸਿਰ ਤੇ ਵੀ ਕੇਸ ਹੋਣੇ ਚਾਹੀਦੇ ਹਨ ਅਤੇ ਸ੍ਰੀ ਗੁਰੂ ਜੀ ਨੇ ਵੀ ਰਾਮ ਕੁਇਰ ਜੀ ਨੂੰ ਸਨਮੁਖ ਕਰਕੇ ਕਿਹਾ, ਯਥਾ–

ਬਿਕਸਤ ਸ੍ਰੀ ਮੁਖਵਾਕ ਬਖਾਨੇ ।
ਉਚਿਤ ਕੇਸ ਰਖਬੇ ਸਿੱਖ ਜਾਨੇ ।

'ਭਾਵ' ਤੁਸਾਡੇ ਸਿਰ ਤੇ ਵੀ ਕੇਸ ਹੋਣੇ ਸਿੱਖ ਉਚਿਤ ਸਮਝਦੇ ਹਨ ਅਤੇ ਨਾਲ ਹੀ ਮਿਠਾਸ ਭਰੇ ਬਚਨਾਂ ਨਾਲ ਇਹ ਕਿਹਾ ਕਿ ਤੇਰੇ ਅਤੇ ਮੇਰੇ ਵਿਚ ਭੇਦ ਨਹੀਂ, ਅਰਥਾਤ ਰਾਮ ਕੁਇਰ ਜੀ ਨੂੰ ਪ੍ਰਸੰਸਾ ਭਰੀ ਜੁਗਤੀ ਨਾਲ ਕੇਸ ਰੱਖਣ ਦੀ ਪ੍ਰੇਰਨਾ ਕੀਤੀ।

ਇਸੇ ਪਿਆਰ ਭਰੇ ਉਪਦੇਸ਼ ਦਾ ਪ੍ਰਭਾਵ ਭਾਈ ਰਾਮ ਕੁਇਰ ਜੀ ਉੱਤੇ ਇਹ ਪਿਆ ਕਿ ਉਸ ਨੇ ਅਤਿਅੰਤ ਜ਼ਰੂਰੀ ਕੇਸ ਰੱਖਣੇ ਅਨੁਭਵ ਕਰ ਲਏ ਅਤੇ ਸਿੰਘ ਸਜ ਕੇ ਗੁਰਬਖਸ਼ ਸਿੰਘ ਨਾਂ ਰਖਵਾਇਆ, ਹਾਲਾਂਕਿ ਇਹ ਸਬੂਤ ਸੂਰਜ ਪ੍ਰਕਾਸ਼ ਦੇ ਅਰੰਭ ਤੋਂ ਹੀ ਮਿਲ ਜਾਂਦਾ ਹੈ, ਯਥਾ–

ਇਹ ਪ੍ਰਸੰਗ ਸੁਣ ਸ੍ਰੋਤਾ ਸਾਰੇ ।
ਮਿਲ ਸੰਤੋਖ ਸਿੰਘ ਨਿਕਟ ਉਚਾਰੇ ।
ਰਾਮ ਕੁਇਰ ਕੀ ਪੂਰਬ ਕਥਾ ।
ਹਮਹਿ ਸੁਣਾਵਹੁ ਹੋਈ ਜਥਾ ।
ਕਿਮ ਗੁਰ ਨਿਕਟ ਰਹੇ ਸੁਖ ਪਾਇ ।
ਭਏ ਗੁਰਬਖਸ਼ ਸਿੰਘ ਕਿਸ ਭਾਇ ।
ਕਹਹੁ ਚਰਿਤ੍ਰ ਪ੍ਰਥਮ ਇਨ ਕੇਰਾ ।
ਪੁਨ ਉਚਰਹੁ ਇਤਿਹਾਸ ਬਡੇਰਾ ।
ਕਵ ਇਮ ਸ੍ਰੋਤਨ ਤੇ ਸੁਣ ਬਾਨੀ ।
ਰਾਮ ਕੁਇਰ ਕੀ ਕਥਾ ਬਖਾਨੀ ।

(ਸੂਰਜ ਪ੍ਰਕਾਸ਼ ਰਾਸ ੧ ਅੰਸੂ ੨)

ਸ਼ੋਕ ਕਿ ਆਪ ਜੀ ਦਾ ਪੀਠਾ-ਛਾਣਿਆ ਇਥੇ ਵੀ ਐਵੇਂ ਗਿਆ ਅਤੇ ਆਪ ਜੀ ਦੇ ਪਵਿੱਤ੍ਰ ਮੁਖੜੇ ਵਿਚ ਬਿਨਾਂ ਮੱਖੀਆਂ ਪੈਣ ਦੇ ਹੋਰ ਕੁਝ ਵੀ ਨਾ ਬਣਿਆ।

ਗੁਰਮਤਿ ਦਰਪਨ ਪੰਨਾ ੬੮-੬੯

ਕੇਸਵਾਨ ਬਿਨ ਕੇਸ ਹੋਇ ਮੇਰਾ ਹੋਇ ਨਿਸੰਗ।
ਬ੍ਰਹਮਣ ਸੋਈ ਬਿਆਸ ਸ਼ਮ ਦੇਵੈ ਦਾਨ ੳਮੰਗ।
(ਸਾਖੀ ੬੨)

ਇਹ ਬਾਠਵੀਂ ਸਾਖੀ ਦਾ ਦੋਹਰਾ ਸੂਰਜ ਪ੍ਰਕਾਸ਼ ਰੁਤ ੫ ਅੰਸੂ ੩੭ ਮੇਂ ਭੀ ਸਪੱਸ਼ਟ ਹੈ।

# ਉੱਤਰ

ਸਿਖੀ ਮੰਡਲ ਵਿਚ ਇਤਹਾਸਕ ਪ੍ਰਮਾਣ ਉਹਾ ਪ੍ਰਮਾਣੀਕ ਹੈ, ਜੋ ਗੁਰਬਾਣੀ ਅਨਕੂਲ ਹੋਵੇ, ਪ੍ਰੰਤੂ ਇਥੇ ਸਾਨੂੰ ਸ੍ਰੀ ਮੁਖਵਾਕ ਬਾਣੀ ਦੀ ਕਸਵੱਟੀ ਦੀ ਵੀ ਇਸ ਲਈ ਜ਼ਰੂਰਤ ਨਹੀਂ ਕਿ ਸੂਰਜ ਪ੍ਰਕਾਸ਼ ਦੀ ਇਸੇ ਰੁਤ ੫ ਅਤੇ ਇਸੇ ਹੀ ਅੰਸੂ ੩੭ ਵਿਚ ਇਹ ਲਿਖਿਆ ਹੈ ਕਿ-

'ਦਿਜ ਬਿਨ ਕੇਸ ਜੁ ਪਾਹੁਲ ਧਾਰੈ।
ਤਿਸ ਪਾਖੰਡੀ ਦੂਰ ਨਿਵਾਰੈ।'

ਭਾਵ ਜੋ ਇਹ ਕਹੇ ਕਿ ਮੈਂ ਦਿਲੋਂ ਸਿੱਖ ਹੋ ਚੁਕਾ ਹਾਂ,

ਕੇਸਾਂ ਦੀ ਕੀ ਲੋੜ ਹੈ, ਤਿਸ ਪਖੰਡੀ ਤੋਂ ਦੂਰ ਰਹੋ, ਅਥਵਾ ਤਿਸ ਨੂੰ ਦੂਰ ਕਰੋ।

ਸ੍ਰੀ ਮਾਨ ਜੀ ! ਇਹ ਤਾਂ ਆਪ ਜੀ ਨੂੰ ਉਲਟੇ ਲੈਣੇ ਦੇ ਦੇਣੇ ਪੈ ਗਏ।

ਗੁਰਮਤਿ ਦਰਪਨ ਪੰਨਾ ੬੯

ਸੁਨ ਅੰਧੁਲੀ ਲੋਈ ਬੇਪੀਰ ॥
ਇਨ ਮੁੰਡੀਅਨ ਭਜ ਸਰਨ ਕਬੀਰ ॥

(ਗੋਂਡ ਕਬੀਰ ਜੀ)

ਮੁੰਡੀਅਨ ਕਹੀਏ ਸਿਰ ਮੁੰਨੇ ਸਾਧ......

## ਉੱਤਰ

'ਮੂਰਤੀ' ਨਾਮ ਕਰਕੇ ਕਬੀਰ ਜੀ ਦੀ ਮਾਤਾ ਜਾਂ ਲੋਈ ਵੱਲੋਂ ਸਿਰ ਮੁੰਨੇ ਸਾਧਾਂ ਦਾ ਤ੍ਰਿਸਕਾਰ ਅਤੇ ਕਬੀਰ ਜੀ ਦੇ ਪ੍ਰਸੰਸਾ ਕਰਨ ਤੋਂ ਕੇਸਾਂ ਦਾ ਖੰਡਨ ਜਾਂ ਮੰਡਨ ਨਹੀਂ ਹੋ ਸਕਦਾ, ਕਾਰਨ ਇਹ ਕਿ ਇਸੇ ਕੇਸ ਮੰਡਨ ਦੀ ਭੂਮਿਕਾ ਵਿਚ ਦੱਸੇ ਅਨੁਸਾਰ ਕੇਸਾਂ ਨੂੰ ਧਾਰਮਿਕ ਰਹਿਤਾਂ ਵਿਚ ਸ਼ੁਮਾਰ ਕਬੀਰ ਜੀ ਦੇ ਸਮੇਂ ਤੋਂ ਪਿੱਛੋਂ ਗੁਰੂ ਕਲਗੀਧਰ ਜੀ ਨੇ ਕੀਤਾ ਹੈ।

ਦੂਜਾ ਕਬੀਰ ਜੀ ਕੱਦੇ ਪਹਿਲੀ ਅਵਸਥਾ ਵਿਚ ਕੇਸ

ਹੀਣ ਰਹੇ ਭੀ ਹੋਣ, ਤਾਂ ਭੀ ਕੇਸ ਖੰਡਨ ਨਹੀਂ ਹੋ ਸਕਦਾ, ਕਿਉਂਕਿ ਇਸੇ ਕੇਸ ਮੰਡਨ ਦੇ ਅੰਕ (੧) ਵਿਚ ਉਨ੍ਹਾਂ ਦੀ ਆਪਣੀ ਬਾਣੀ ਤੋਂ ਹੀ ਕੇਸ ਮੰਡਨ ਕੀਤੇ ਗਏ ਹਨ ਅਤੇ 'ਦਿਵਸ ਰੈਨ ਤੇਰੇ ਪਾਉ ਪਲੋਸਉ 'ਕੇਸ ਚਵਰ ਕਰ ਫੇਰੀ' ਆਦਿਕ ਉਚਰੇ ਉਨ੍ਹਾਂ ਦੇ ਆਪਣੇ ਵਾਕਾਂ ਤੋਂ ਉਹ ਕੇਸਾਧਾਰੀ ਹੀ ਸਿੱਧ ਹੁੰਦੇ ਹਨ।

ੴ ਸਤਿਗੁਰ ਪ੍ਰਸਾਦਿ ॥

# ਪੁਰਾਤਨ ਸਿਦਕੀ ਸਿੰਘਾਂ ਦਾ ਸਿਦਕ

ਬਾਬਾ ਬੰਦਾ ਸਿੰਘ [ਗੁਰਬਖਸ਼ ਸਿੰਘ] ਬਹਾਦੁਰ ਜੀ ਦੀ ਸਾਥੀਆਂ ਸਮੇਤ ਸ਼ਹਾਦੱਤ ਤੋਂ ਲੈ ਕੇ ਸਿੱਖ ਮਿਸਲਾਂ ਦੇ ਵਜੂਦ ਵਿਚ ਆਉਣ ਤੱਕ ਲਗ-ਪਗ ਅੱਧੀ ਸਦੀ ਦਾ ਸਮਾਂ ਕੇਸਾ-ਧਾਰੀ ਸਿੱਖਾਂ ਵਾਸਤੇ ਅਤਿਅੰਤ ਹੀ ਭਇਅੰਕਰ ਅਤੇ ਕਸ਼ਟ ਦਾਇਕ ਸੀ। ਹੋਰ ਤਾਂ ਹੋਰ, ਕੇਵਲ ਸਿੰਘਾਂ ਵਾਲੀ ਸੂਰਤਿ ਵੀ ਕਾਇਮ ਰੱਖਣੀ ਮੌਤ ਨੂੰ ਵਾਜਾਂ ਮਾਰਨ ਵਾਲੀ ਗੱਲ ਸੀ। ਕੇਸਾਂ ਵਾਲਿਆਂ ਦੇ ਸਿਰ ਵੱਢ ਲਿਆਉਣੇ ਤਾਂ ਕਿਤੇ ਰਹੇ ਸਿਰਫ ਸਿੱਖਾਂ ਦਾ ਥਹੁ ਪਤਾ ਦੱਸਣ ਨਾਲ ਵੀ ਵੀਹ ਵੀਹ, ਚਾਲ੍ਹੀ ਚਾਲ੍ਹੀ ਰੁਪੈ ਇਨਾਮ ਮਿਲਦਾ ਸੀ।

ਉਸ ਵੇਲੇ ਖ਼ਾਲਸੇ ਨੂੰ ਆਪਣੇ ਬਚਾਉ ਲਈ ਜੰਗਲ, ਬੇਲੇ, ਜਾਂ ਕਾਹਨੂੰਆਣਾ ਛੰਬ ਅਤੇ ਬੀਕਾਨੇਰ ਆਦਿਕ ਹੀ ਸਹਾਰਾ ਸਨ। ਜਾਂ ਜ਼ਾਲਮਾਂ ਅਗੇ ਸਿਰ ਝੁਕਾ ਕੇ ਦੀਨ ਮੰਨਣੀ,

ਨਹੀਂ ਤੇ ਕੇਸ ਹੀਣ ਹੋ ਜਾਣਾ ਹੀ ਉਪਾਅ ਸਨ, ਜਿਵੇਂ ਕਿ ਪਰਸਰਾਮ ਵੇਲੇ ਛੱਤ੍ਰੀਆਂ ਨੇ ਮੌਤ ਤੋਂ ਡਰਦਿਆਂ ਕੇਸ ਕਟਾ ਕੇ ਛੱਤ੍ਰੀਆਂ ਵਾਲਾ ਰੂਪ ਬਦਲ ਦਿਤਾ ਸੀ ਅਤੇ ਸਿਰ ਦੇ ਵਿਚ-ਕਾਰ ਕੇਸਾਂ ਨੂੰ ਚਿਨ੍ਹ ਮਾਤ੍ਰ ਬੋਦੀ ਦੇ ਰੂਪ ਵਿਚ ਸੰਭਾਲੀ ਰਖਿਆ ਸੀ।

ਪਰ ਸਦਕੇ ਜਾਈਏ ਉਸ ਵੇਲੇ ਦੇ ਸਿਦਕਵਾਨ ਖ਼ਾਲਸੇ ਤੋਂ ਜਿਸ ਨੇ ਉਸ ਭਿਆਨਕ ਸਮੇਂ ਵਿਚ ਚਰਖੜੀਆਂ ਦੇ ਕਸ਼ਟ ਸਹਾਰਦਿਆਂ, ਬੰਦ ਬੰਦ ਕਟਾਉਂਦਿਆਂ ਅਤੇ ਹੋਰ ਅਨੇਕਾਂ ਹੀ ਤਸੀਹੇ ਝੱਲ ਕੇ ਸ਼ਹੀਦ ਹੁੰਦਿਆਂ ਵੀ ਸਿੱਖੀ ਸਿਦਕ ਅੰਤਮ ਸੁਵਾਸਾਂ ਤੱਕ ਰੱਖ ਵਿਖਾਇਆ, ਬਲਕਿ ਤਾਰੂ ਸਿੰਘ ਜੀ ਨੇ ਤਾਂ ਸਿਰ ਦੀ ਖੋਪਰੀ ਵੀ ਲੁਹਾ ਲਈ, ਪਰ ਕੇਸਾਂ ਦਾ ਬੁਰਾ ਨਾ ਮੰਗਿਆ।

## ਅਨਮਤ ਪ੍ਰਚਾਰ ਰਾਹੀਂ ਘਾਟਾ

ਸਿੱਖ ਰਾਜ ਵੇਲੇ ਖ਼ਾਲਸੇ ਨੂੰ ਵੱਧਣ-ਫੁਲਣ ਦਾ ਕੁਝ ਅਵਸਰ ਪ੍ਰਾਪਤ ਹੋਣ ਉਪ੍ਰੰਤ ਸਮੇਂ ਦੇ ਗੇੜ ਨੇ ਪੰਜਾਬ ਵਿਚ ਅੰਗਰੇਜ਼ੀ ਰਾਜ ਕਾਇਮ ਕੀਤਾ, ਤਦ 'ਆਰੀਆ ਸਮਾਜ,' 'ਬ੍ਰਹਮੂ ਸਮਾਜ' ਅਤੇ ਮ੍ਰਿਜ਼ੱਈ ਤਥਾ ਈਸਾਈ ਆਦਿਕ ਕਈ

ਸ਼੍ਰੇਣੀਆਂ ਆਪੋ ਆਪਣੇ ਧਾਰਮਿਕ ਵਿਕਾਸ ਹਿੱਤ ਜਲਸੇ ਕਰਨ ਅਤੇ ਲੈਕਚਰ ਦੇਣ ਲਈ ਤੱਤਪਰ ਹੋ ਗਈਆਂ। ਆਰੀਆ ਸਮਾਜ ਦੇ ਮੋਢੀ ਸਾਧੂ ਦਇਆ ਨੰਦ ਨੇ ਤਾਂ ਅੰਮ੍ਰਿਤਸਰ ਗੁਰੂ ਕੇ ਬਾਗ਼ ਅੰਦਰ ਹੀ ਧਾਰਮਿਕ ਲੈਕਚਰਾਂ ਦੇ ਨਾਲ ਨਾਲ ਗੁਰੂ ਨਿੰਦਿਆ ਅਤੇ ਸਿੱਖ ਪੰਥ ਵਿਰੁਧ ਖੁਲਮਖੁਲੀ ਟਿਚਕਰ ਬਾਜ਼ੀ ਵੀ ਸ਼ੁਰੂ ਕਰ ਦਿੱਤੀ।

ਇਧਰ ਸਿੱਖ ਸਰਦਾਰਾਂ ਨੂੰ, ਰਾਜੇ ਮਹਾਰਾਜਿਆਂ ਸਮੇਤ ਸਮੁੱਚੇ ਪੰਥ ਅੰਦਰ ਗੁਰਧਾਮਾਂ ਦੀ ਸੁਰਤਿ ਸੰਭਾਲ ਅਤੇ ਲੰਗਰਾਂ ਹਿਤ ਜਗੀਰਾਂ ਅਰਪਣ ਆਦਿਕ ਸੇਵਾ ਦੀ ਲਗਨ ਭਾਵੇਂ ਬਹੁਤ ਸੀ ਪਰ ਉਪ੍ਰੋਕਤ ਸ਼੍ਰੇਣੀਆਂ ਵਾਂਗੂ ਜੱਥੇਬੰਦ ਹੋ ਕੇ ਗੁਰ-ਮਤਿ ਪ੍ਰਚਾਰ ਦੁਆਰਾ ਕੇਸ ਆਦਿਕ ਪੰਜਾਂ ਕਰਾਰਾਂ ਦੀ ਮਹੱਤਤਾ ਦਰਸਾਉਣ ਅਤੇ ਵਿਰੋਧੀ ਨਿੰਦਕਾਂ ਨੂੰ ਮੂੰਹ ਤੋੜਵੇਂ ਉੱਤਰ ਦੇਣ ਵਲੋਂ ਉੱਕਾ ਹੀ ਅਣਗਹਿਲੀ ਰਹੀ।

ਘਾਟਾ ਇਹ ਪਿਆ, ਕਿ ਸ੍ਰ: ਦਿਆਲ ਸਿੰਘ ਜੀ ਮਜੀਠੀਏ ਨੇ ਤਾਂ ਉਲਟਾ ਲੱਖਾਂ ਰੁਪਏ ਦੀ ਜਾਇਦਾਦ ਵੀ ਬ੍ਰਹਮੂ ਸਮਾਜ ਟ੍ਰਸਟ ਨੂੰ ਅਰਪ ਦਿੱਤੀ, ਜਿਸ ਵਿਚੋਂ ਟ੍ਰਿਬੀਊਨ ਅਖ਼ਬਾਰ ਅਜੇ ਵੀ ਚੱਲ ਰਿਹਾ ਹੈ।

ਕੇਵਲ ਇਤਨਾ ਹੀ ਨਹੀਂ, ਵੱਡੇ ਵੱਡੇ ਮੰਨੇ-ਪ੍ਰਮੰਨੇ ਸਿੱਖ ਘਰਾਣੇ ਕੇਸ ਹੀਨ ਹੋ ਕੇ ਈਸਾਈ ਅਤੇ ਆਰੀਆ ਸਮਾਜੀ

ਤਥਾ ਮੁਸਲਮਾਨ ਹੋਣ ਲਗ ਪਏ ।

'ਇੱਥੇ ਹੀ ਬਸ ਨਹੀਂ', ਈਸਾਈਆਂ ਦੇ ਸਕੂਲਾਂ ਅੰਦਰ ਕਈ ਸਿੱਖ ਵਿਦਿਆਰਥੀ ਵੀ ਕੇਸ ਕਟਾਉਣ ਲਗ ਪਏ । ਇਕ ਵੇਰ ਤਾਂ ਅੰਮ੍ਰਿਤਸਰ ਮਿਸ਼ਨ ਹਾਈ ਸਕੂਲ ਦੇ ਚਾਰ ਵਿਦਿਆ-ਰਥੀ ਅੱਤਰ ਸਿੰਘ, ਆਇਆ ਸਿੰਘ, ਸਾਧੂ ਸਿੰਘ ਅਤੇ ਸੰਤੋਖ ਸਿੰਘ ਇਕੱਠੇ ਹੀ ਕੇਸ ਕਟਾਉਣ ਨੂੰ ਤਿਆਰ ਹੋ ਗਏ, ਜੋ ਪਤਾ ਲਗ ਜਾਣ ਨਾਲ ਕੁਝ ਸੂਝਵਾਨ ਸਿੱਖਾਂ ਨੇ ਸਮਝਾ ਬੁਝਾ ਕੇ ਪਤਿਤ ਹੋਣੋਂ ਬਚਾ ਲਏ ।

## ਸਿੰਘ ਸਭਾਵਾਂ ਸਦਕਾ ਪਤਿਤ ਪਣੇ ਨੂੰ ਠੱਲ੍ਹ

ਪਿਛੇ ਦੱਸੇ ਅਨੁਸਾਰ ਨਿਤਾਪ੍ਰਤਿ ਹੀ ਵਾਪਰਨ ਵਾਲੀਆਂ ਦੁਖਦਾਈ ਘਟਨਾਵਾਂ ਨੇ ਸਿਖੀ ਪ੍ਰਚਾਰ ਵਲੋਂ ਘੂੱਕ ਸੁੱਤੇ ਖ਼ਾਲਸੇ ਦੀਆਂ ਅੱਖਾਂ ਖੋਲ੍ਹ ਦਿਤੀਆਂ, ਤਾਂ ਬਾਬਾ ਖੇਮ ਸਿੰਘ ਸਾਹਿਬ ਜੀ ਬੇਦੀ ਅਤੇ ਕਪੂਰਥਲੀਏ ਕੰਵਰ ਬਿਕ੍ਰਮ ਸਿੰਘ ਜੀ ਆਦਿਕ ਅਨੇਕਾਂ ਪੰਥ ਦਰਦੀਆਂ ਦਾ ਅੰਮ੍ਰਿਤਸਰ ਭਾਰੀ ਇਕੱਠ ਹੋਇਆ । ਜਿਸ ਦਾ ਫਲ ਸਰੂਪ ਅਖ਼ੀਰ ਜੁਲਾਈ ਸੰਨ ੧੮੭੩ ਸੰਮਤ ੧੯੩੦ ਨੂੰ ਸਭ ਤੋਂ ਪਹਿਲੀ ਸਿੰਘ ਸਭਾ ਕਾਇਮ ਹੋਈ ਜਿਸ ਦੇ ਪ੍ਰਧਾਨ ਸੰਧਾਵਾਲੀਏ ਸ੍ਰ: ਠਾਕੁਰ ਸਿੰਘ ਜ਼ੀ ਥਾਪਕੇ ਗੁਰਮਤਿ ਪ੍ਰਚਾਰ ਅਰੰਭਿਆ ਗਿਆ ।

ਸੰਨ ੧੮੭੮ ਨੂੰ ਲਾਹੌਰ ਵਿਚ ਵੀ ਸਿੰਘ ਸਭਾ ਬਣ ਗਈ। ਜਿਸ ਦਾ ਸਭ ਤੋਂ ਪਹਿਲਾ ਪ੍ਰੇਰਕ ਇਕ ਗ਼ਰੀਬ ਜਿਹੇ ਘਰਾਣੇ ਵਿਚੋਂ, ਸਿਦਕਵਾਨ ਗੁਰਸਿਖ ਭਾਈ ਗੁਰਮੁਖ ਸਿੰਘ ਸੀ, ਜੋ ਕੰਵਰ ਬਿਕ੍ਰਮ ਸਿੰਘ ਜੀ ਕਪੂਰਥਲਾ ਦੇ ਰਸੋਈਏ* ਭਾਈ ਵਸਾਵਾ ਸਿੰਘ ਜੀ ਦਾ ਪੁਤਰ ਸੀ ਅਤੇ ਕੰਵਰ ਜੀ ਦੇ ਉਪਕਾਰ ਸਦਕਾ ਬੀ: ਏ: ਪਾਸ ਕਰਕੇ ਲਾਹੌਰ ਦੇ ਓਰੀਐਂ-ਟਲ ਕਾਲਜ ਵਿਚ ਪ੍ਰੋਫ਼ੈਸਰ ਲਗਾ ਹੋਇਆ ਸੀ।

ਉਪ੍ਰੋਕਤ ਦੋਹਾਂ ਸਿੰਘ ਸਭਾਵਾਂ ਨੇ ਸੰਨ ੧੮੭੯ ਨੂੰ ਇਕ ਹੋਰ ਸਾਂਝੀ ਸਭਾ ਵੀ ਬਣਾ ਕੇ ਪ੍ਰਚਾਰ ਨੂੰ ਹੋਰ ਵੀ ਵਧੇਰੀ ਉੱਚੀ ਪੱਧਰ ਉਤੇ ਲੈ ਆਂਦਾ।

## ਗੁਰਮਤਿ ਪ੍ਰਚਾਰ ਦੁਆਰਾ ਸਫਲਤਾਵਾਂ

ਉਨ੍ਹਾਂ ਦਿਨਾਂ ਵਿਚ ਲਾਹੌਰ ਨਿਵਾਸੀ ਮਹਾਸ਼ਾ ਦਿੱਤ ਰਾਮ ਰਵਦਾਸੀਆ ਅਤੇ ਇਕ ਰੇਲਵੇ ਕਲਰਕ 'ਭਾਈ ਜਵਾਹਰ ਸਿੰਘ' ਸੁਆਮੀ ਦਇਆ ਨੰਦ ਦੇ ਨਿਕਟ ਵਰਤੀਏ, ਆਰੀਆ ਸਮਾਜ ਦਾ ਪ੍ਰਚਾਰ ਕਰਦੇ ਸਨ, ਇਨ੍ਹਾਂ ਨੂੰ ਉਕਤ ਪ੍ਰੋ: ਭਾਈ

* ਉਕਿਤ ਭਾਈ ਵਸਾਵਾ ਸਿੰਘ ਪਹਿਲਾਂ ਸ਼ਹਿਰ ਗੁਜਰਾਂ ਵਾਲਾ ਪਿੰਡ ਚੰਧੜ ਦਾ ਵਸਨੀਕ ਸੀ।

ਗੁਰਮੁਖ ਸਿੰਘ ਜੀ ਨੇ ਆਪਣੀ ਵਿਦਵਤਾ ਦੁਆਰਾ ਅਜਿਹੀ ਯੋਗਤਾ ਨਾਲ ਪ੍ਰੇਰਿਆ ਕਿ ਦੋਹਾਂ ਸੱਜਣਾਂ ਨੇ "ਜਬ ਦੇਖਿਉ ਬੇੜਾ ਜਰਜਰਾ ਤਬ ਉੱਤਰ ਪਰਿਉ ਹਉ ਫਰਕ" ਮਹਾਂ ਵਾਕੁਨਸਾਰ ਆਰੀਆ ਸਮਾਜ ਛੱਡ ਕੇ ਪ੍ਰੋਫੈਸਰ ਜੀ ਦੇ ਮੋਢੇ ਨਾਲ ਮੋਢਾ ਜੋੜ ਕੇ ਗੁਰਮਤਿ ਪ੍ਰਚਾਰ ਅਰੰਭ ਦਿੱਤਾ ਸਗੋਂ ਦਿੱਤਰਾਮ ਜੀ ਸਿੰਘ ਸੱਜ ਕੇ ਮਹਾਸ਼ਾ ਦਿੱਤਰਾਮ ਤੋਂ ਗਿਆਨੀ ਦਿੱਤ ਸਿੰਘ ਜੀ ਬਣ ਗਏ।

ਇਥੇ ਹੀ ਬਸ ਨਹੀਂ ਗਿਆਨੀ ਜੀ ਆਪਣੇ ਵਿਦਿਅਕ ਬਲ [ਜੋ ਕਿ ਅੰਬਾਲੇ ਆਦਿਕ ਕਈ ਸਾਧੂ ਸੰਤਾਂ, ਗੁਲਾਬ-ਦਾਸੀਏ ਆਦਿਕਾਂ ਦੇ ਡੇਰਿਆਂ ਵਿਚ ਫਿਰ ਫਿਰਾ ਕੇ ਪ੍ਰਾਪਤ ਕੀਤਾ ਸੀ] ਦੇ ਸਹਾਰੇ ਮੁਬਾਹਸ ਬਣ ਕੇ ਸੁਆਮੀ ਦਇਆ ਨੰਦ ਨੂੰ ਮੁਬਾਸਿਆਂ ਵਿਚ ਨਿਰੁਤ੍ਰ ਵੀ ਕਰਨ ਲਗ ਪਏ, ਜਿਵੇਂ ਕਿ 'ਮੇਰਾ ਅਤੇ ਸਾਧੂ ਦਇਆ ਨੰਦ ਦਾ ਸੰਬਾਦ ਅਤੇ ਬਗਲਾ ਭਗਤ ਤਥਾ ਕਾਠ ਦਾ ਉੱਲੂ ਆਦਿਕ ਟ੍ਰੈਕਟ ਵੀ ਇਕ ਦੂਜੇ ਦੇ ਵਿਰੁਧ ਛਪਦੇ ਰਹੇ ਸਨ।

ਗਿਆਨੀ ਜੀ ਨੇ ਆਰੀਆ ਸਮਾਜੀ ਆਦਿਕਾਂ ਦੇ ਗ਼ਲਬੇ ਵਿਚੋਂ ਅਣਜਾਣਾਂ ਨੂੰ ਕੱਢਣ ਤੋਂ ਬਿਨਾਂ ਹੋਰ ਵੀ ਜਿਤਨੀ ਠਿੱਗਰ ਅਤੇ ਸ਼ਲਾਘਾ-ਯੋਗ, ਸੇਵਾ ਪੰਥ ਦੀ ਕੀਤੀ ਉਸ ਦੀ ਗਵਾਹੀ ਉਨ੍ਹਾਂ ਦੇ ਲਿਖੇ ਗੁਰਬਾਣੀ ਪ੍ਰਬੋਧ, ਗੁਰ ਅਰਜੁਨ

ਪ੍ਰਬੋਧ, ਆਰਤੀ ਪ੍ਰਬੋਧ ਅਤੇ ਨਕਲੀ ਸਿੱਖ ਪ੍ਰਬੋਧ ਆਦਿਕ ਅਨੇਕਾਂ ਪੁਸਤਕ ਹੁਣ ਵੀ ਦੇ ਰਹੇ ਹਨ।

ਮੁਕਦੀ ਗੱਲ, ਗਿਆਨੀ ਜੀ, ਭਾਈ ਜਵਾਹਰ ਸਿੰਘ ਜੀ ਅਤੇ ਇਨ੍ਹਾਂ ਦੇ ਪ੍ਰੇਰਕ ਪ੍ਰੋਫ਼ੈਸਰ ਗੁਰਮੁਖ ਸਿੰਘ ਜੀ ਆਦਿਕ ਮਹਾਨ* ਵਿਅਕਤੀਆਂ ਵਲੋਂ ਗੁਰਮਤਿ ਪ੍ਰਚਾਰ ਤਥਾ ਉਪ੍ਰੋਕਤ ਸਿੰਘ ਸਭਾਵਾਂ ਸਦਕਾ ਜਿਥੇ ਗੁਰਦੁਵਾਰਿਆਂ ਵਿਚ ਹੁੰਦੀਆਂ ਕੁਰੀਤੀਆਂ ਆਦਿਕ ਮਨਮੱਤ ਨੂੰ ਠੱਲ੍ਹ ਪੈਣ ਲਗ ਪਿਆ, ਉਥੇ ਪਤਿਤ ਪੁਣੇ ਨੂੰ ਵੀ ਬਰੇਕਾਂ ਲਗ ਗਈਆਂ।

ਇਥੇ ਇਹ ਦਸਨਾ ਵੀ ਜੋਗ ਭਾਸਦਾ ਹੈ ਕਿ ਥੋੜ੍ਹੇ ਸਮੇਂ ਤੋਂ ਪਿਛੋਂ ਸ੍ਰੀ ਅੰਮ੍ਰਿਤਸਰ ਤੇ ਲਾਹੌਰ ਦੀਆਂ ਸਿੰਘ ਸਭਾਵਾਂ

---

* ਉਕਤ ਸਿੰਘ ਸਭਾਵਾਂ ਸਦਕਾ ਸਭ ਤੋਂ ਪਹਿਲਾਂ ਪੰਜਾਬੀ ਪਰਚਾ ਖ਼ਾਲਸਾ ਅਖ਼ਬਾਰ ਗਿਆਨੀ ਦਿੱਤ ਸਿੰਘ ਜੀ ਦੀ ਐਡੀਟਰੀ ਹੇਠ ਸੰਨ ੧੮੮੫ ਵਿਚ ਲਾਹੌਰੋਂ ਜਾਰੀ ਹੋਇਆ।

ਸਿੰਘ ਸਭਾਵਾਂ ਦੁਆਰਾ ਹੀ ਸਭ ਤੋਂ ਪਹਿਲੇ 'ਖ਼ਾਲਸਾ ਕਾਲਜ' ਅੰਮ੍ਰਿਤਸਰ ਦੀ ਨੀਂਹ ੧੮੯੨ ਵਿਚ ਰਖੀ ਗਈ।

ਸਿੰਘ ਸਭਾਵਾਂ ਨੇ ਹੀ ਸੰਨ ੧੯੦੨ ਵਿਚ 'ਚੀਫ ਖ਼ਾਲਸਾ ਦੀਵਾਨ' ਨੂੰ ਵਜੂਦ ਵਿਚ ਲਿਆਂਦਾ।

ਸਿੰਘ ਸਭਾਵਾਂ ਕਰਕੇ ਹੀ ਚੀ. ਖਾਂ. ਦੀ. ਨੇ ਸਾਲਾਨਾ ਸਮਾਗਮ ਹਿੱਤ 'ਸਿੱਖ ਐਜੂਕੇਸ਼ਨਲ' ਕਮੇਟੀ ਸੰਨ ੧੯੦੮ ਵਿਚ ਕਾਇਮ ਕੀਤੀ।

ਸੰਨ ੧੯੨੦ ਵਿਚ ਅਕਾਲੀ ਲਹਿਰ ਨੂੰ ਜਨਮ ਦੇਣ ਦਾ ਕਾਰਨ ਵੀ ਉਪ੍ਰੋਕਤ ਸਿੰਘ ਸਭਾਵਾਂ ਹੀ ਹਨ, ਇਤਿਆਦਿਕ।

ਵਿਚ ਬਹੁਤ ਮਤ-ਭੇਦ ਹੋ ਗਏ। ਜਿਸ ਦਾ ਕਾਰਣ ਇਹ ਸੀ ਕਿ ਅੰਮ੍ਰਿਤਸਰ ਵਾਲੀ ਸਿੰਘ ਸਭਾ ਉਤੇ ਪਰੰਪਰਾ-ਵਾਦੀ ਮਹੰਤਾਂ ਅਤੇ ਪੁਜਾਰੀਆਂ ਦੇ ਧੜੇ ਦਾ ਬਹੁਤ ਪ੍ਰਭਾਵ ਸੀ, ਜਿਨ੍ਹਾਂ ਨੇ ਅਣਜਾਣ ਸ਼ਰਧਾਲੂਆਂ ਨੂੰ ਚੁੱਕ-ਚੁਕਾ ਕੇ ਗਿਆਨੀ ਦਿੱਤ ਸਿੰਘ ਜੀ ਰਵਦਾਸੀਆ ਆਖ ਆਖ ਕੇ ਤ੍ਰਿਸਕਾਰਿਆ ਅਤੇ ਪ੍ਰੋਫੈਸਰ ਗੁਰਮੁਖ ਸਿੰਘ ਜੀ ਉੱਤੇ ਵੀ ਨਿਰਮੂਲ ਦੂਸ਼ਨ ਥੱਪ ਕੇ ਅਕਾਲ ਤਖ਼ਤ ਉੱਤੇ ਅਰਦਾਸ ਕਰਨ ਤੋਂ ਵੀ ਵੰਚਿਤ ਕੀਤਾ।

ਉਪ੍ਰੋਕਤ ਮਹਾਨ ਵਿਅਕਤੀਆਂ ਨੂੰ ਮਹੰਤਾਂ, ਪੁਜਾਰੀ ਆਦਿਕਾਂ ਨੇ ਭਾਵੇਂ ਕਿਤਨਾ ਹੀ ਭੰਡਿਆ ਪ੍ਰੰਤੂ ਉਹਨਾਂ ਨੇ ਸੇਵਾ ਤੋਂ ਮੂੰਹ ਨਾ ਮੋੜਿਆ। ਜਿਸ ਦਾ ਫਲ ਸਰੂਪ, ਕਈ ਪਤਿਤ ਦੁਬਾਰਾ ਕੇਸ ਰੱਖ ਕੇ 'ਸਾਬਤ ਸੂਰਤਿ ਦਸਤਾਰ ਸਿਰਾ' ਵਾਲੇ ਰੂਪ ਵਿਚ ਆ ਗਏ ਬਲਕਿ ਅਨੇਕ ਅਨਮਤੀਏ ਵੀ ਗੁਰਮਤਿ ਪ੍ਰਚਾਰ ਤੋਂ ਪ੍ਰਭਾਵਤ ਹੋ ਕੇ ਗੁਰੂ ਘਰ ਦੇ ਸ਼ਰਧਾਲੂ ਹੋ ਗਏ, ਜਿਨ੍ਹਾਂ ਵਿਚੋਂ ਕਈ ਸੱਜਣ ਕੇਸਾਧਾਰੀ ਵੀ ਬਣ ਗਏ।

## ਵਰਤਮਾਨ ਦਸ਼ਾ

ਇਸ ਸਮੇਂ ਸਿੱਖ ਪੰਥ ਅੰਦਰ ਜਿੱਥੇ ਭੇਖੀ, ਪਖੰਡੀ ਤੇ ਸੁਆਰਥੀਆਂ ਵਲੋਂ ਫੈਲਾਇ ਹੋਏ ਗੁਰੂਡੰਮ ਅਤੇ ਅਨੇਕਾਂ ਹੀ

ਗੁਰਦੁਵਾਰਿਆਂ ਵਿਚ ਹੋ ਰਹੀ ਮਨਮਤਿ ਅਥਵਾ ਹੋਰ ਕਈ ਗਿਰਾਵਟਾਂ ਆਂ ਰਹੀਆਂ ਹਨ, ਉਥੇ ਪਤਿਤਪਣੇ [ਕੇਸ ਕਟਾਉਣ] ਦੀ ਬੀਮਾਰੀ ਵੀ ਬਹੁਤ ਫੈਲੀ ਹੋਈ ਹੈ। ਜਿਸ ਦਾ ਸਮੁਚੇ ਪੰਥ ਵਲੋਂ ਕੋਈ ਉਚੇਚਾ ਨਿੰਗਰ ਉਪਰਾਲਾ ਨਾ ਹੋਣ ਤੇ ਹੋਰ ਵੀ ਵਧੇਰੇ ਫੈਲਣ ਦਾ ਡਰ ਹੈ। ਹਾਲਾਂਕਿ ਇਸ ਵੇਲੇ ਅਣਗਿਣਤ ਹੀ ਸਿੰਘ ਸਭਾਵਾਂ ਤੇ ਧਾਰਮਿਕ ਸੰਸਥਾਵਾਂ ਹਨ ਅਤੇ ਗੁਣੀ ਗਿਆਨੀ ਆਦਿਕ ਧਾਰਮਿਕ ਆਗੂਆਂ ਦਾ ਵੀ ਕੋਈ ਘਾਟਾ ਨਹੀਂ।

## ਕਾਅਬੇ ਵਿਚੋਂ ਹੀ ਕੁਫ਼ਰ

ਆਮ ਤੌਰ ਤੇ ਪਤਿਤ ਹੋਣ ਦਾ ਦੋਸ਼ ਪੇਂਡੂ ਜਨਤਾ ਨੂੰ ਵਧੇਰੇ ਦਿੱਤਾ ਜਾਂਦਾ ਹੈ। ਪਰ "ਮਾਇਆ ਡਰਡਰਪਤ ਹਾਰ ਗੁਰਦੁਵਾਰੇ ਜਾਵੇ ਤਹਾਂ ਜੋ ਬਿਆਪੈ ਮਾਇਆ ਕਹਾਂ ਠਹਿਰਾ-ਈਏ" ਵਾਕ ਅਨੁਸਾਰ ਹੁਣ ਤਾਂ ਖ਼ਾਲਸਾ ਹਾਈ ਸਕੂਲਾਂ ਅਤੇ ਕਾਲਜਾਂ ਵਿਚ ਵੀ ਕੇਸ ਕਟਾਉਣ ਵਾਲੇ ਵਿਦਿਆਰਥੀਆਂ ਦੀਆਂ ਲਾਈਨਾਂ ਲਗੀਆਂ ਦਿਸਦੀਆਂ ਹਨ, ਜਿਨ੍ਹਾਂ ਦੇ ਮੁੰਨੇ ਹੋਏ ਸਿਰ ਅਤੇ ਕਤਰੀਆਂ ਦਾੜ੍ਹੀਆਂ ਵੇਖਕੇ ਗੁਰਮਤਿ ਅਵਲੰਬੀ ਰਹਿਤਵਾਨ ਗੁਰਸਿੱਖਾਂ ਦੀਆਂ ਹੂੱਕਾਂ ਨਿਕਲਦੀਆਂ ਹਨ ਪਰ ਉਨ੍ਹਾਂ ਦੀ ਪੇਸ਼ ਨਹੀਂ ਜਾਂਦੀ।

# ਚਾਰ ਡੰਡ

ਪਤਿਤਪਣੇ ਵਾਲੀ ਬੀਮਾਰੀ ਦੇ ਅਨੇਕਾਂ ਕਾਰਨਾਂ ਵਿਚੋਂ ਮੁੱਖ ਕਾਰਨ ਧਰਮ ਡੰਡ, ਸਮਾਜ ਡੰਡ ਅਤੇ ਰਾਜ ਡੰਡ ਦੀ ਅਨਹੋਂਦ ਹਨ, ਜਿਨ੍ਹਾਂ ਦੀ ਵਿਆਖਿਆ ਸੰਕੋਚਵੇਂ ਅਖਰਾਂ ਵਿਚ ਇਹ ਹੈ ਕਿ ਧਰਮ ਸ਼ਾਸਤਰਾਂ ਵਿਚ ਦੁਰਾਚਾਰੀਆਂ ਵਾਸਤੇ ਹੇਠ ਲਿਖੇ ਚਾਰ ਡੰਡ ਵਰਨਣ ਯੋਗ ਹਨ, ਯਥਾ : ਧਰਮ ਡੰਡ, ਰਾਜ ਡੰਡ, ਸਮਾਜ ਡੰਡ ਅਤੇ ਜਮਡੰਡ ।

# ਧਰਮਡੰਡ

ਜਾਣੇ ਅਥਵਾ ਬਿਨਾਂ ਜਾਣੇ ਕੀਤੇ ਪਾਪ ਬਦਲੇ ਧਾਰਮਿਕ ਆਗੂਆਂ ਕੋਲੋਂ ਪ੍ਰਾਸ਼ਚਿਤ [ਪੁਨਹਚਰਨ] ਆਦਿਕ ਡੰਡ ਲਵਾ ਕੇ ਅਗੋਂ ਲਈ ਪਾਪ ਕਰਨ ਤੋਂ ਸੰਕੋਚ ਕਰਨਾ ਧਰਮਡੰਡ ਕਿਹਾ ਜਾਂਦਾ ਹੈ ਪਰ ਇਸ ਵੇਲੇ ਨਾਸਤਕਾਂ ਵਲੋਂ ਧਰਮ ਨੂੰ ਅਫ਼ੀਮ ਕਹਿਣਾ ਅਤੇ ਪਵਿਤ੍ਰ ਗੁਰੂ ਸਰੋਵਰਾਂ ਨੂੰ ਵੀ ਬੇਲੋੜੇ ਦੱਸ ਕੇ ਇਨ੍ਹਾਂ ਵਿਚ 'ਝੋਨਾ' ਬੀਜ ਦੇਣ ਆਦਿਕ ਪ੍ਰਚਾਰ ਸੁਣ ਕੇ ਨਵੀਂ ਪਨੀਰੀ ਧਰਮ ਵਲੋਂ ਅਰੁਚਕ ਹੋਣ ਕਰਕੇ ਧਰਮਡੰਡ ਤੋਂ ਇਨਕਾਰੀ ਹੈ, ਦੂਜਾ ਕਈ ਧਾਰਮਿਕ ਆਗੂ ਵੀ ਆਪਣੀ ਧਾਰਮਿਕ ਡਿਊਟੀ ਨਿਭਾਉਣ ਵਲੋਂ ਬੇਪਰਵਾਹੀ ਤੋਂ ਕੰਮ ਲੈ ਰਹੇ ਹਨ ਇਸ ਲਈ ਧਰਮਡੰਡ ਦੀ ਅਣਹੋਂਦ ਹੈ ।

# ਸਮਾਜਡੰਡ

ਸਮਾਜ [ਸੰਗਤਾਂ] ਵਲੋਂ ਕੱਰੜੀ ਤੱਨਖਾਹ ਜਾਂ ਤਾੜਨਾ ਅਥਵਾ ਨਾ ਮਿਲਵਰਤਣ ਆਦਿਕ ਡੰਡ ਲਾ ਕੇ ਦੁਰਾਚਾਰ ਤੋਂ ਰੋਕਣਾ ਸਮਾਜ ਡੰਡ ਹੁੰਦਾ ਹੈ। ਜਿਵੇਂ ਕਿ ਸਿੱਖ ਇਤਿਹਾਸ ਵਿਚੋਂ ਸਮਾਜਡੰਡ ਸੰਬੰਧੀ ਕਈ ਪ੍ਰਸੰਗ ਮਿਲਦੇ ਹਨ, ਜਿਨ੍ਹਾਂ ਵਿਚੋਂ ਵਿਸਥਾਰ ਭੈ ਕਾਰਨ ਕੇਵਲ ਇਕੋ ਹੀ ਘਟਨਾ ਸੰਖੇਪ ਵਿਚ ਹੇਠ ਲਿਖੀ ਪੜ੍ਹੋ :—

ਇਕ ਅੰਮ੍ਰਿਤਧਾਰੀ ਨੌਜਵਾਨ ਵਲੋਂ ਕੁਝ ਕੁਰਹਿਤਾਂ ਹੁੰਦੀਆਂ ਸੁਣ ਕੇ ਅਕਾਲੀ ਫੂਲਾ ਸਿੰਘ ਜੀ ਨੇ ਉਸ ਨੂੰ ਚਿੱਠੀ ਲਿਖੀ ਕਿ ਤੇਰੇ ਕੇਸਾਂ ਵਿਚ ਪੰਜ ਚੁਲੇ ਅੰਮ੍ਰਿਤ ਦੇ ਪਾਏ ਸਨ ਪਰ ਤੂੰ ਕੁਰਹਿਤੀਆ ਹੋ ਗਿਆ ਹੈਂ। ਕੀ ਤੈਨੂੰ ਉਹ ਪੰਜ ਚੁਲੇ ਭੁਲ ਗਏ ਹਨ ?

ਕੁਰਹਿਤੀਏ ਨੇ ਚਿਠੀ ਪੜ੍ਹਨ ਉਪ੍ਰੰਤ [ਜੁਆਨੀ ਮਸਤਾਨੀ ਦੇ ਨਸ਼ੇ ਵਿਚ ਆ ਕੇ] ਕੇਸ ਕਟਾ ਕੇ ਅਕਾਲੀ ਜੀ ਨੂੰ ਭੇਜ ਦਿਤੇ ਅਤੇ ਨਾਲ ਹੀ ਚਿੱਠੀ ਦਾ ਉੱਤਰ ਇਹ ਲਿਖ ਭੇਜਿਆ ਕਿ ਤੁਸਾਡੇ ਪੰਜ ਚੁਲੇ ਕੇਸਾਂ ਸਮੇਤ ਤੁਹਾਨੂੰ ਵਾਪਸ ਭੇਜੇ ਹਨ, ਇਨ੍ਹਾਂ ਕੇਸਾਂ ਵਿਚੋਂ ਆਪਣੇ ਅੰਮ੍ਰਿਤ ਦੇ ਚੁਲੇ ਕੱਢ ਲੈਣੇ।

ਅਕਾਲੀ ਜੀ ਨੇ ਕੇਸ ਵੇਖਦਿਆਂ ਅਤੇ ਚਿਠੀ ਪੜ੍ਹਦਿਆਂ

ਹੀ ਰੋਹ ਭਰੇ ਜਲਾਲ ਵਿਚ ਆ ਕੇ ਕੁਝ ਖ਼ਾਲਸਿਆਂ ਨੂੰ ਨਾਲ ਲੈ ਕੇ ਉਸ ਆਕੱੜਖ਼ਾਨ ਪਾਸ ਪੁੱਜ ਕੇ ਕਿਹਾ ਕਿ ਨੌਜਵਾਨ ਕੇਸਾਂ ਵਾਲੇ ਪੰਜ ਚੁਲੇ ਤੇਰੇ ਵਲੋਂ ਵਾਪਸ ਪੁੱਜੇ ਹਨ, ਪਰ ਪੰਜ ਪੰਜ ਚੁਲੇ ਤੇਰੇ ਮੂੰਹ ਅਤੇ ਅੱਖਾਂ ਵਿਚ ਵੀ ਪਾਏ ਸਨ, ਉਹ ਹੁਣ ਵਾਪਸ ਲੈਣ ਲਈ ਸੰਗਤਾਂ ਪੁਜੀਆਂ ਹਨ। ਭਾਵੇਂ ਤੱਤੇ ਕੜਾਹੇ ਵਿਚ ਤੱਲ ਕੇ, ਭਾਵੇਂ ਕੋਹਲੂ ਵਿਚ ਪੀੜ ਕੇ, ਮੂੰਹ ਅਤੇ ਅੱਖਾਂ ਵਿਚੋਂ ਵੀ ਕੱਢਣੇ ਹਨ।

ਉਕਤ ਸਮਾਜਕ ਡੰਡ ਦਾ ਨਾਂ ਸੁਣਦਿਆਂ ਹੀ ਉਸ ਹੰਕਾਰੀ ਦੀ ਆਕੜ ਜਾਂਦੀ ਨਾ ਦਿੱਸੀ, ਕੰਡੇ ਝੜ ਗਏ, ਹੇਠਲਾ ਸਾਹ ਹੇਠਾਂ ਤੇ ਉਤਲਾ ਉਤਾਂਹ ਹੀ—ਥਰ ਥਰ ਕੰਬਦਾ ਹੋਇਆ ਪੈਰੀਂ ਡਿੱਗ ਪਿਆ, ਜਿਸ ਤੇ ਅਕਾਲੀ ਜੀ ਨੇ ਪੰਜਾਂ ਪਿਆ-ਰਿਆਂ ਰਾਹੀਂ ਡੰਡ ਲਵਾ ਕੇ ਉਸ ਨੂੰ ਦੁਬਾਰਾ ਅੰਮ੍ਰਿਤ ਛਕਾਇਆ।

ਹੁਣ ਵਰਤਮਾਨ ਸਮੇਂ ਵਿਚ ਵੀ ਸਮਾਜਡੰਡ ਦੁਆਰਾ ਅਨੇਕਾਂ ਹੀ ਪਤਿਤਾਂ ਦੇ ਹੋਏ ਸੁਧਾਰ ਵਿਚੋਂ ਕੇਵਲ ਵਨਗੀ-ਮਾਤ੍ਰ ਇਕ ਸੱਜਣ ਦੀ ਹੇਠ ਲਿਖੀ ਵਿਥਿਆ ਵੇਖੋ :-

ਪਾਕਿਸਤਾਨ, ਜ਼ਿਲਾ ਸਰਗੋਧਾ, ਕਸਬਾ ਤਖ਼ਤ ਹਜ਼ਾਰਾ ਵਿਚ ਆਰੀਆ ਸਮਾਜ ਦੇ ਪ੍ਰਭਾਵ ਹੇਠ ਦੋ ਸਕਿੱਆਂ ਭਰਾਵਾਂ ਨੇ ਕੇਸ ਕਟਾ ਦਿੱਤੇ ਸਨ।

ਥੋੜੇ ਦਿਨਾਂ ਪਿਛੋਂ ਲਾਗੇ ਦੇ ਪਿੰਡ 'ਉਮਰਾਣਾ' ਵਿਚ ਰੱਖੇ ਅਖੰਡ ਪਾਠ ਸਮੇਂ ਵੱਡਾ ਭਰਾ ਗੋਪਾਲ ਸਿੰਘ ਉਥੇ ਅਖੰਡ ਪਾਠ ਕਰਨ ਹਿਤ ਪੁੱਜਾ ਤਾਂ ਸੰਗਤਾਂ [ਜਿਨ੍ਹਾਂ ਵਿਚ ਸਹਿਜਧਾਰੀ ਸਿੱਖ ਵੀ ਬਹੁਤ ਸਨ] ਨੇ ਉਸ ਨੂੰ ਪਾਠ ਹਿੱਤ ਤਾਬਿਆ ਨਾ ਬਹਿਣ ਦਿੱਤਾ ਅਤੇ ਤ੍ਰਿਸਕਾਰਕ ਬਚਨਾਂ ਰਾਹੀਂ ਤਾੜਦਿਆਂ ਹੋਇਆਂ ਕਿਹਾ, ਕਿ ਤੂੰ ਕੇਸ ਕਟਾ ਕੇ ਪਤਿਤ ਹੋ ਚੁਕਾ ਹੈਂ ਇਸ ਲਈ ਗੁਰੂ ਸੰਗਤਾਂ ਤੇਰੇ ਕੋਲੋਂ ਅਖੰਡ ਪਾਠ ਨਹੀਂ ਸੁਨਣਾ ਚਾਹੁੰਦੀਆਂ।

ਬੱਸ ਇਸ ਅਸਰ ਭਰਪੂਰ ਸਮਾਜਕ ਡੰਡ ਅਗੇ ਭਾਈ ਗੋਪਾਲ ਸਿੰਘ ਜੀ ਨੇ ਝੁੱਕ ਕੇ ਅਗੋਂ ਲਈ ਕੇਸਾਂ ਦੀ ਬੇਅੱਦਬੀ ਛੱਡ ਕੇ 'ਸਾਬਤ ਸੂਰਤ ਦਸਤਾਰ ਸਿਰਾ' ਵਾਲਾ ਰੂਪ ਕਬੂਲ ਲਿਆ।

ਨੋਟ:-ਉਕਤ ਭਾਈ ਗੋਪਾਲ ਸਿੰਘ ਜੀ ਇਸ ਵੇਲੇ ਸੰਤ ਬਾਣੇ ਵਿਚ ਉੱਚੀ-ਸੁੱਚੀ ਬ੍ਰਿਤੀ ਰਖਦੇ ਹੋਏ ਚੜ੍ਹਦੀ ਕਲਾਂ ਵਿਚ ਮੌਜੂਦ ਹਨ ਅਤੇ ਨਿਰਮਲ ਸੰਪ੍ਰਦਾ ਨਾਲ ਸਬੰਧ ਰਖਦੇ ਹਨ।

ਪਾਠਕਾਂ ਦੇ ਚੇਤੇ ਰੱਖਣ ਹਿੱਤ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਸੰਨ ੧੯੪੦ ਦੇ ਲਾਗੇ-ਚਾਗੇ ਸ਼ਹਿਰ ਸਰਗੋਧਾ [ਪਾਕਿਸਤਾਨ] ਦੇ ਇਕ ਸਰਦੇ-ਪੁਜਦੇ ਅਤੇ ਮੰਨੇ-ਪਰਮੰਨੇ ਸਿਦਕਵਾਨ ਸਿੱਖ ਘਰਾਨੇ ਦੇ ਦੋ ਨੌਜਵਾਨ [ਜੋ ਆਪੋ ਵਿਚ

ਸ਼ਾਇਦ ਚਾਚਾ ਭਤੀਜਾ ਲਗਦੇ ਸਨ] ਵਲਾਇਤੋਂ ਪਤਿੱਤ [ਕੇਸ ਹੀਨ] ਹੋ ਕੇ ਆਏ ਸਨ ਤਾਂ ਉਨ੍ਹਾਂ ਦੇ ਘਰ ਵਾਲਿਆਂ ਸਮੇਤ ਸਿੱਖ ਸੰਗਤਾਂ ਨੂੰ ਇਤਨਾ ਖੇਦ ਹੋਇਆ ਸੀ ਜੋ ਇਕ ਮਾਤਮ ਵਰਗਾ ਸੋਗ ਛਾ ਗਿਆ ਸੀ। ਕਈ ਸਿਦਕਵਾਨਾਂ ਦੀਆਂ ਉਨ੍ਹਾਂ ਨੂੰ ਵੇਖ ਕੇ ਆਂਹਾਂ ਨਿਕਲਦੀਆਂ ਸਨ।

ਕੇਵਲ ਇਤਨਾਂ ਹੀ ਨਹੀਂ ਉਨ੍ਹਾਂ ਨੂੰ ਦੁਬਾਰਾ ਸਿੰਘ ਸਜਾਉਣ ਹਿਤ ਕਾਫ਼ੀ ਗਿਣਤੀ ਵਿਚ ਸੰਗਤਿ ਉਨ੍ਹਾਂ ਦੇ ਘਰ ਗਈ ਅਤੇ ਪਤਿਤਾਂ ਨੂੰ ਪ੍ਰੇਰਿਆ, ਸਮਝਾਇਆ, ਕਈ ਜਤਨ ਕੀਤੇ ਪਰ ਦੋਹਾਂ ਨੇ ਇਨਕਾਰ ਕਰ ਦਿਤਾ ਬਲਕਿ ਹਉਮੈਂ ਦੇ ਪ੍ਰਭਾਵ ਹੇਠ ਗਲਬਾਤ ਵਿਚ ਵੀ ਰੁਖੇਵਾਂ ਵਰਤਿਆ।

ਅੰਤ ਨਿਰਾਸ ਹੋ ਕੇ ਮੁੜੀ ਸੰਗਤਿ ਦੇ ਦੁਖਿਤ ਹਿਰਦਿਆਂ ਵਿਚੋਂ ਪਤਿੱਤਾਂ ਸਬੰਧੀ ਕਈ ਕਈ ਪ੍ਰਕਾਰ ਦੇ ਅਸਤ-ਵਿਅਸਤ ਵਾਕ ਨਿਕਲੇ ਸਨ।

ਸਿੱਟਾ ਇਹ ਕਿ ਮਹੀਨਾ ਦੋ ਮਹੀਨੇ ਦੀ ਛੁਟੀ ਕੱਟ ਕੇ ਜਦ ਉਹ ਵਾਪਸ ਡਿਊਟੀਆਂ ਤੇ ਗਏ ਤਾਂ ਕਰਾਚੀ ਅਤੇ ਕੋਇਟੇ ਦੇ ਰਸਤੇ ਵਿਚ ਉਹ ਭਾਣਾ ਵਰਤਿਆ ਕਿ 'ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ... ਮਹਾਂਵਾਕ ਅਨੁਸਾਰ ਦੋਵੇਂ ਪਤਿਤ ਦੋਹਾਂ ਜਹਾਜ਼ਾਂ ਵਿਚੋਂ ਇਕੋ ਸਮੇਂ ਹੀ ਡਿੱਗ ਕੇ ਚੂਰ ਚੂਰ ਹੋ ਗਏ।

ਨੋਟ :—ਭਾਵੇਂ ਇਹੋ ਜਿਹੇ ਹਾਦਸੇ ਹੋਰ ਵੀ ਅਨੇਕਾਂ ਹੁੰਦੇ ਰਹਿੰਦੇ ਹਨ ਜਿਨ੍ਹਾਂ ਵਿਚ ਚੰਗੇ-ਮਾੜੇ ਪਾਪੀ-ਪੁੰਨੀ ਮਰਦੇ ਰਹਿੰਦੇ ਹਨ। ਪਰੰਤੂ ਇਸ ਅਜੀਬ ਜਿਹੇ ਹਾਦਸੇ ਨੂੰ ਸੁਣ ਕੇ ਉਸ ਵੇਲੇ ਨਿਰਾਸ ਹੋ ਕੇ ਮੁੜੀਆਂ ਸੰਗਤਾਂ ਇਹੋ ਕਹਿੰਦੀਆਂ ਸਨ ਕਿ ਇਹ ਕੁਦਰਤ ਵਲੋਂ ਪਤਿਤਾਂ ਨੂੰ ਡੰਡ ਮਿਲਿਆ ਹੈ।

ਉਪ੍ਰੋਕਤ ਦੁਖਦਾਈ ਘਟਨਾਂ ਦਰਸਾਉਣ ਤੋਂ ਲਿਖਾਰੀ ਦਾ ਪ੍ਰਯੋਜਨ ਇਹ ਹੈ ਕਿ ਕਿਥੇ ਉਹ ਵੇਲਾ ਸੀ ਜੋ ਕੇਵਲ ਦੋ ਪਤਿਤਾਂ ਨੂੰ ਵੇਖ ਕੇ ਸੰਗਤਾਂ ਦੇ ਗੱਚ ਭਰੇ ਜਾਂਦੇ ਅਤੇ ਆਂਹਾਂ ਨਿਕਲਦੀਆਂ ਸਨ ਤੇ ਕਿਥੇ ਅੱਜ ਟੋਲਿਆਂ ਦੇ ਟੋਲੇ ਬਣ ਕੇ ਫਿਰਦੇ ਪਤਿਤਾਂ ਨੂੰ ਵੇਖ ਕੇ ਅਜ ਦੀਆਂ ਸੰਗਤਾਂ ਤੇ ਕੀ, ਧਾਰਮਿਕ ਆਗੂ ਅਤੇ ਕੀ, ਧਾਰਮਕ ਕਮੇਟੀਆਂ ਦੇ ਪ੍ਰਬੰਧਕ ਤਥਾ ਸੰਤ-ਮਹਾਤਮਾਂ ਕਿਸੇ ਨੂੰ ਰੰਚਕ ਮਾਤ੍ਰ ਵੀ ਖੇਦ ਨਹੀਂ ਹੁੰਦਾ ਬਲਕਿ ਧਰਮ ਅਤੇ ਸਮਾਜਡੰਡ ਦੀ ਥਾਵੇਂ ਕੁਝ ਗਿਣਤੀ ਦੀਆਂ ਵੋਟਾਂ ਜਾਂ ਹੋਰ ਕਿਸੇ ਨਾ ਕਿਸੇ ਸੁਆਰਥ ਲਈ, ਸਗੋਂ ਸਿਰੋਪਾ ਦਿਤੇ ਜਾਂਦੇ ਹਨ ਅਤੇ ਪਤਿਤਾਂ ਦੇ ਗਲਾਂ ਵਿਚ ਹਾਰ ਪਾਏ ਜਾਂਦੇ ਹਨ। ਹੋਰ ਤਾਂ ਪਾਸੇ ਰਹੀ ਕਈ ਥਾਈਂ ਪਤਿਤਾਂ ਨੂੰ ਗੁਰਦੁਆਰਿਆਂ ਦੇ ਪ੍ਰਬੰਧਕ ਵੀ ਥਾਪਿਆ ਜਾਂਦਾ ਹੈ।

ਸ਼ੋਕ ! ਕਿ ਇਸ ਵੇਲੇ ਸਿਖ ਪੰਥ ਅੰਦਰ ਸਮਾਜਡੰਡ ਨਾ ਹੋਇ ਬਰਾਬਰ ਕਿਤੇ ਟਾਂਵਾਂ ਟਾਂਵਾਂ ਨਾਮ ਮਾਤ੍ਰ ਹੀ ਰਹਿ ਗਿਆ

ਹੈ ਨਹੀਂ ਤੇ ਬਹੁਤ ਵੇਰੀ ਧੜੇਬੰਦੀ ਕਾਰਨ ਉਲਟੀ ਪਤਿਤਾਂ ਦੀ ਪਿੱਠ ਠੋਕੀ ਜਾਂਦੀ ਹੈ। ਬਲਕਿ ਕਈ ਥਾਈਂ ਪਤਿਤਾਂ ਨੂੰ ਦੇਗ ਵਰਤਾਉਣ ਉਤੇ ਵੀ ਲਾ ਦਿੰਦੇ ਹਨ ਜਿਸ ਤੋਂ ਉਨ੍ਹਾਂ ਨੂੰ ਹੋਰ ਵੀ ਹੱਲਾ ਸ਼ੇਰੀ ਮਿਲ ਜਾਂਦੀ ਹੈ। ਕੇਵਲ ਇਤਨਾਂ ਹੀ ਨਹੀਂ ਕਈ ਵੇਰੀ ਰਾਗੀ, ਗਰੰਥੀ, ਢਾਢੀ ਅਤੇ ਕਵੀ ਆਦਿਕ ਧਾਰਮਿਕ ਆਗੂ ਵੀ ਕਤਰੀਆਂ ਦਾੜ੍ਹੀਆਂ ਅਤੇ ਵਸਮਾਂ (ਖ਼ਿਜ਼ਾਬ) ਆਦਿਕ ਰੂਪ ਵਿਚ ਕਿਤਨੇ ਹੀ ਦਿਸਦੇ ਹਨ ਜਿਨ੍ਹਾਂ ਨੂੰ ਵੇਖ ਕੇ ਨਵੀਂ ਪਨੀਰੀ ਦਾ ਰਹਿੰਦਾ ਸਹਿੰਦਾ ਝਾਕਾ ਵੀ ਲਹਿ ਗਿਆ ਹੈ।

ਸੰਨ ੧੯੬੮ ਦੇ ਗੁਰਪੁਰਬ ਪੋਹ ਸੁਦੀ ਸਪਤਮੀ ਸਮੇਂ ਜਬਲਪੁਰ, ਗੁਰਦੁਵਾਰਾ ਸਿੰਘ ਸਭਾ ਸਦਰ ਵਿਚ ਆਏ ਹੋਇ ਇਕ ਸਿੰਧੀ ਰਾਗੀ (ਜਿਸ ਦਾ ਨਾਮ ਸ਼ਾਇਦ ਮੋਹਨ ਸਿੰਘ ਸੀ) ਦੇ ਨਾਲ ਦਾ ਸਾਥੀ ਵਾਇਲਨ ਮਾਸਟਰ ਪਤਿਤ ਸੀ। ਉਸ ਬਾਬਤ ਦੋ ਤਿੰਨ ਜ਼ਿਮੇਂਵਾਰ ਸਜੱਣਾਂ ਨੇ ਉਸ ਰਾਗੀ ਸਿੰਘ ਜੀ ਤੋਂ ਪੁਛਿਆ ਕਿ 'ਇਹ ਕੀ' ? ਤਦ ਉਸ ਨੇ ਪਹਿਲਾਂ ਤਾਂ ਕਾਹਲੀ ਵਿਚ ਇਹ ਕਿਹਾ ਕਿ ਇਹ ਹਿੰਦੂ ਸੱਜਣ ਹੈ ਜੋ ਹੁਣੇ ਹੁਣੇ ਹੀ ਸਿੰਘ ਸਜਿਆ ਹੈ ਪਰ ਥੋੜਾ ਚਿਰ ਠਹਿਰ ਕੇ ਕਹਿਣ ਲਗੇ ਕਿ ਬਹੁਤਾ ਪੁੱਛਣ-ਪੁਛੇਣ ਦੀ ਲੋੜ ਨਹੀਂ, ਅੰਮ੍ਰਿਤ ਛੱਕ ਕੇ ਆਪੇ ਠੀਕ ਹੋ ਜਾਵੇਗਾ।

'ਹੋਰ ਸੁਣੋ' ਇਕ ਵੇਰਾਂ ਚੰਡੀਗੜ੍ਹ, ਸੈਕਟਰ ੧੫ ਦੇ ਗੁਰਦੁਆਰੇ ਵਿਚ ਇਕ ਜਿਮੇਂਵਾਰ ਸੱਜਣ ਨੇ ਦੇਗ ਵਰਤਾਉਣ ਤੋਂ ਪਹਿਲਾ ਪੰਜਾਂ ਪਿਆਰਿਆਂ ਦੇ ਛਾਂਦੇ ਵਿਚੋਂ, ਇਕ ਪਿਆਰੇ ਬਾਬਤ ਉਸ ਨਾਮ ਮਾਤ੍ਰ ਸਿਖ ਨੂੰ ਛਾਂਦਾ ਦਿਤਾ, ਜਿਸ ਦੀ ਦਾੜ੍ਹੀ ਉੱਕਾ ਹੀ ਰਗੜੀ ਹੋਈ ਸੀ, ਹਾਲਾਂਕਿ ਉਸ ਵੇਲੇ ਸੰਗਤ ਵਿਚ ਕਿਤਨੇ ਹੀ ਤਿਆਰ-ਬਰ-ਤਿਆਰ ਖ਼ਾਲਸੇ ਬੈਠੇ ਸਨ।

ਮੇਰੇ ਪੁੱਛਣ ਤੇ ਉਸ ਜ਼ਿਮਾਵਾਰ ਵਰਤਾਵੇ ਨੇ ਮਲਕੜੇ ਜਿਹੇ ਹਾਸੇ ਨਾਲ ਇਹ ਕਿਹਾ ਕਿ ਜਾਣ ਦਿਉ ਜੀ...ਕੀ ਹੋਇਆ...। 'ਸ਼ੋਕ!' ਕਿ ਦਾੜ੍ਹੀ ਕਤਰੇ ਪਤਿਤਾਂ ਨੂੰ ਪੰਜਾ ਪਿਆਰਿਆਂ ਦਾ ਪ੍ਰਸ਼ਾਦਿ ਦੇ ਕੇ ਹੱਲਾ-ਸ਼ੇਰੀ ਦਿੱਤੀ ਜਾਂਦੀ ਹੈ। ਇਤਿਆਦਿਕ ਵਿਥਿਆਵਾਂ ਸਮਾਜਡੰਡ ਦੀ ਅਨਹੋਂਦ ਦਾ ਪ੍ਰਤੱਖ ਸਬੂਤ ਹਨ।

ਪਾਠਕਾਂ ਦੀ ਗਿਆਤ ਹਿਤ ਉਪ੍ਰੋਕਤ ਸਮਾਜ ਸਬੰਧੀ ਚਾਰ ਉਦਾਹਰਣਾਂ ['ਗੁਰਮਤਿ ਪ੍ਰਕਾਸ਼' ਮਾਸਕ ਪਤ੍ਰ ਸ੍ਰੀ ਅੰਮ੍ਰਿਤਸਰ, ਅਪਰੈਲ ੧੯੭੩ ਦੇ ਪੰਨਾ ੪੨ ਤੋਂ] ਦਿਤੀਆਂ ਜਾਂਦੀਆਂ ਹਨ।

[ ੧ ]

ਬਰਮਿੰਘਮ ਦੀ ਇਕ ਫ਼ੈਕਟਰੀ ਵਿਚ ਇਕ ਅੰਗਰੇਜ਼

ਡਾਇਰੈਕਟਰ ਉਹ ਸਜਣ ਸੀ ਜੋ ਆਜ਼ਾਦੀ ਤੋਂ ਪਹਿਲਾਂ ਭਾਰਤੀ ਫ਼ੌਜ ਵਿਚ ਸਿਖ ਰੈਜਮੈਂਟ ਦੇ ਨਾਲ ਲੈਫਟੀਨੈਂਟ ਤੋਂ ਬ੍ਰਿਗੇਡੀਅਰ ਦੇ ਅਹੁਦੇ ਤਕ ਸੇਵਾ ਕਰਦਿਆਂ ਕਈ ਸਾਲ ਭਾਰਤ ਵਿਚ ਰਹਿ ਚੁਕਾ ਸੀ। ਕੁਝ ਸਾਲ ਹੋਏ ਸਰਦੀਆਂ ਦੇ ਸ਼ੁਰੂ ਵਿਚ ਉਸ ਪਾਸ ਇਕ ਸਿਖ ਨੌਜਵਾਨ ਉਸ ਦੀ ਫ਼ੈਕਟਰੀ ਵਿਚ ਨੌਕਰੀ ਲਈ ਗਿਆ। ਉਸ ਸਿਖ ਨੌਜਵਾਨ ਦੀ ਸੁਹਣੀ ਸ਼ਖਸੀਅਤ, ਉਚਾ ਕੱਦ ਤੇ ਦਿਲ-ਖਿੱਚਵੀ ਦਸਤਾਰ ਆਦਿ ਵੇਖ ਕੇ ਅੰਗਰੇਜ਼ ਡਾਇਰੈਕਟਰ ਬਹੁਤ ਖ਼ੁਸ਼ ਹੋਇਆ। ਉਸ ਨੂੰ ਆਪਣੀ ਫ਼ੌਜ ਦੀ ਨੌਕਰੀ ਸਮੇਂ ਦੇ ਤਿਆਰ-ਬਰ ਤਿਆਰ ਸਿਖ ਫ਼ੌਜੀ ਯਾਦ ਆ ਗਏ ਤੇ ਉਸ ਨੂੰ ਨੌਕਰੀ ਦੇ ਦਿਤੀ।

ਨੌਜਵਾਨ ਸਿਖ ਨੂੰ ਫ਼ੈਕਟਰੀ ਵਿਚ ਲਗਿਆਂ ਅਜੇ ਦੋ ਢਾਈ ਮਹੀਨੇ ਹੀ ਹੋਏ ਸਨ ਕਿ ਉਸ ਨੇ ਕੁਝ ਪਤਿਤ ਸਿਖਾਂ ਦੀ ਭੈੜੀ ਸੰਗਤ ਦੇ ਅਸਰ ਹੇਠ ਕੇਸ ਕਤਲ ਕਰਵਾ ਦਿਤੇ। ਦਸਤਾਰ ਦਾ ਤਿਆਗ ਕਰਕੇ ਹੈਟ ਪਾ ਲਿਆ। ਅੰਗਰੇਜ਼ ਡਾਇਰੈਕਟਰ ਨੇ ਇਕ ਦਿਨ ਉਸ ਨੂੰ ਨਵੇਂ ਰੂਪ ਵਿਚ ਦੇਖਿਆ। ਉਹ ਕੁਝ ਕਹਿਣਾ ਚਾਹੁੰਦਾ ਸੀ, ਪਰ ਕਿਸੇ ਕਾਰਣ ਕਹਿ ਨ ਸਕਿਆ।

ਕ੍ਰਿਸਮਿਸ ਦੇ ਦਿਨ ਆ ਗਏ। ਫ਼ੈਕਟਰੀ ਦੇ ਲਗ-ਭਗ ਸਾਰੇ ਕਾਰਿੰਦੇ ਡਾਇਰੈਕਟਰ ਸਾਹਿਬ ਨੂੰ ਕ੍ਰਿਸਮਿਸ ਦੀ ਵਧਾਈ

ਦੇਣ ਲਈ ਉਹਨਾਂ ਦੀ ਕੋਠੀ ਗਏ। ਨੌਜਵਾਨ ਪਤਿਤ ਸਿਖ ਵੀ ਉਹਨਾਂ ਵਿਚ ਸ਼ਾਮਲ ਸੀ। ਡਾਇਰੈਕਟਰ ਨੇ ਵਾਰੀ ਵਾਰੀ ਸਭ ਨਾਲ ਹੱਥ ਮਿਲਾ ਕੇ ਉਹਨਾਂ ਵਲੋਂ ਫੁਲਾਂ ਆਦਿ ਦੇ ਤੋਹਫ਼ੇ ਲੈ ਲਏ ਪਰ ਜਦ ਉਸ ਨੌਜਵਾਨ ਦੀ ਵਾਰੀ ਆਈ ਤਾਂ ਉਸ ਨੇ ਬੜੇ ਹੀ ਨਿਮਰ ਭਾਵ ਨਾਲ ਉਸ ਨੂੰ ਆਖਿਆ, 'ਮਿਸਟਰ ਸਿੰਘ ! ਤੇਰੇ ਕੋਲੋਂ ਮੈਂ ਵਧਾਈ ਨਹੀਂ ਲੈ ਸਕਦਾ— ਮੈਂ ਤੇਰੇ ਨਾਲ ਇਕ ਜ਼ਰੂਰੀ ਗਲ ਕਰਨੀ ਹੈ। ਹੁਣ ਹੋਰ ਭੀ ਕਈ ਆਏ ਹਨ, ਚਲੋ ਕਲ ਪਰਸੋਂ ਕਿਸੇ ਮੌਕੇ ਤੇ ਸਹੀ।'

ਨੌਜਵਾਨ ਕੁਝ ਹੈਰਾਨ ਹੋਇਆ ਤੇ ਕੁਝ ਪ੍ਰੇਸ਼ਾਨ ਵੀ। ਉਸ ਦੀ ਕੁਝ ਹੇਠੀ ਵੀ ਹੋਈ। ਸੁਣਨ ਵਾਲੇ ਵੀ ਸੋਚੀਂ ਪੈ ਗਏ ਕਿ ਪਤਾ ਨਹੀਂ ਕੀ ਗਲ ਹੈ।

ਦੂਜੇ ਦਿਨ ਨੌਜਵਾਨ ਹੌਸਲਾ ਕਰਕੇ ਆਪ ਹੀ ਫ਼ੈਕਟਰੀ ਦੇ ਦਫ਼ਤਰ ਵਿਚ ਜਾ ਕੇ ਡਾਇਰੈਕਟਰ ਨੂੰ ਮਿਲਿਆ ਤੇ ਆਪਣੇ ਮਨ ਦੀ ਦਸ਼ਾ ਦਸਦੇ ਹੋਏ ਬੜੀ ਨਿਮਰਤਾ ਸਹਿਤ ਪੁਛਣ ਲਗਾ ਕਿ ਜਨਾਬ ਮੇਰੇ ਕੋਲੋਂ ਐਸੀ ਕਿਹੜੀ ਗ਼ਲਤੀ ਹੋ ਗਈ ਹੈ ਜੋ ਕਲ ਤੁਸਾਂ ਮੇਰੀ ਵਧਾਈ ਤੇ ਫਲ ਸਵੀਕਾਰ ਨਹੀਂ ਕੀਤੇ। ਮੈਂ ਤਾਂ ਸਾਰੀ ਰਾਤ ਸੌਂ ਨਹੀਂ ਸਕਿਆ। ਮੈਥੋਂ ਜੇ ਕੋਈ ਗ਼ਲਤੀ ਹੋ ਗਈ ਹੈ ਤਾਂ ਕਿਰਪਾ ਕਰਕੇ ਮੈਨੂੰ ਮੁਆਫ਼ ਕਰ ਦਿਓ ਪਰ ਮੈਨੂੰ ਦਸ ਜ਼ਰੂਰ ਦਿਓ ਤਾਂ ਜੋ ਉਹ ਗ਼ਲਤੀ ਮੁੜ ਨਾ ਦੁਹਰਾਈ ਜਾਏ।

ਡਾਇਰੈਕਟਰ ਨੇ ਉਸ ਨੂੰ ਬੜੇ ਪ੍ਰੇਮ ਪਰ ਪੂਰੇ ਰੁਹਬ ਨਾਲ ਆਖਿਆ :–"ਮਿਸਟਰ ਸਿੰਘ ! ਮੈਂ ਕਈ ਸਾਲ ਸਿਖ ਫ਼ੌਜੀ ਨੌਜਵਾਨਾਂ ਦਾ ਅਫ਼ਸਰ ਰਿਹਾ ਹਾਂ। ਜਦੋਂ ਮੈਂ ਭਾਰਤੀ ਫੌਜ ਵਿਚ ਅਫ਼ਸਰ ਸਾਂ, ਅਸੀਂ ਸਿਖ ਫੌਜੀਆਂ ਦੀ ਰਹਿਤ ਦੇਖਿਆ ਕਰਦੇ ਸਾਂ। ਜੇ ਕੋਈ ਸਿਖ ਫ਼ੌਜੀ ਆਪਣੇ ਧਰਮ ਵਿਚ ਢਿੱਲਾ ਦਿਸਦਾ ਸੀ ਤਾਂ ਅਸੀਂ ਉਸ ਨੂੰ ਤਾੜਨਾ ਕਰਦੇ ਸਾਂ। ਮੈਂ ਅੱਜ ਆਪਣੇ ਫ਼ਰਜ਼ ਦੀ ਪੂਰੀ ਪਛਾਣ ਨਹੀਂ ਕਰ ਰਿਹਾ ਹੋਵਾਂਗਾ ਜੇਕਰ ਤੈਨੂੰ ਪੂਰੀ ਸਾਵਧਾਨੀ ਨਾਲ ਤਾੜਨਾ ਨਾ ਕਰਾਂ ਤੂੰ ਇਥੇ ਜਿਸ ਸੁਹਣੇ ਰੂਪ ਵਿਚ ਆਇਆ ਸੈਂ ਉਸ ਦਾ ਹੁਣ ਤੂੰ ਤਿਆਗ ਕਰ ਦਿੱਤਾ ਹੈ। ਜੋ ਆਪਣੇ ਧਰਮ ਵਿਚ ਪੱਕਾ ਨਹੀਂ ਉਸ ਨੂੰ ਨਹੀਂ ਸੋਭਦਾ ਕਿ ਉਹ ਦੂਜੇ ਦੇ ਧਾਰਮਕ ਤਿਉਹਾਰ ਤੇ ਆ ਕੇ ਵਧਾਈ ਦੇਵੇ। ਮਿਸਟਰ ਸਿੰਘ, ਤੂੰ ਮੈਨੂੰ ਇਸ ਫ਼ੈਕਟਰੀ ਵਿਚ ਲਗੱਣ ਲਗਿਆਂ ਵਚਨ ਦਿੱਤਾ ਸੀ ਕਿ ਤੂੰ ਸੱਚਾ ਰਹਿ ਕੇ, ਈਮਾਨਦਾਰੀ ਨਾਲ ਤੇ ਪੂਰੀ ਮਿਹਨਤ ਨਾਲ ਕੰਮ ਕਰੇਂਗਾ। ਮੈਂ ਤੈਨੂੰ ਬਦਲੇ ਹੋਏ ਰੂਪ ਵਿਚ ਦੇਖ ਕੇ ਇਹ ਅਨੁਭਵ ਕਰਦਾ ਹਾਂ ਕਿ ਜੋ ਆਪਣੇ ਧਰਮ ਵਿਚ ਪੱਕਾ ਨਹੀਂ ਉਹ ਕੋਈ ਵਚਨ ਨਿਭਾਣ ਵਿਚ ਕਿਵੇਂ ਪੱਕਾ ਰਹਿ ਸਕਦਾ ਹੈ।"

ਡਾਇਰੈਕਟਰ ਇਹ ਗਲਾਂ ਕਹਿ ਰਿਹਾ ਸੀ ਤੇ ਨੌਜਵਾਨ

ਸ਼ਰਮ ਨਾਲ ਪਾਣੀ ਪਾਣੀ ਹੋਈ ਜਾਂਦਾ ਸੀ। ਸਿਰ ਹੇਠਾਂ ਸੁਟਕੇ ਉਹ ਸਭ ਸੁਣੀ ਜਾ ਰਿਹਾ ਸੀ ਤੇ ਡਾਇਰੈਕਟਰ ਦੀ ਇਕ ਇਕ ਗਲ ਉਸ ਦੇ ਮਨ ਵਿਚ ਖੁਭਦੀ ਜਾ ਰਹੀ ਸੀ। ਨੌਜਵਾਨ ਨੇ ਹੌਸਲਾ ਕਰਕੇ ਕਿਹਾ :–

"ਜਨਾਬ ਮੈਨੂੰ ਮਾਫ਼ ਕਰੋ। ਮੈਂ ਬਹੁਤ ਸ਼ਰਮਿੰਦਾ ਹਾਂ..."

ਡਾਇਰੈਕਟਰ ਨੇ ਨੌਜਵਾਨ ਨੂੰ ਉਸ ਦੀ ਗਲ ਪੂਰੀ ਨਾਂਹ ਕਰਨ ਦਿੱਤੀ, ਵਿਚੋਂ ਹੀ ਟੋਕ ਕੇ ਕਿਹਾ 'ਜੇ ਸੱਚ-ਮੁੱਚ ਤੂੰ ਸ਼ਰਮਿੰਦਾ ਹੈ ਤਾਂ ਮੈਨੂੰ ਜਦ ਮੁੜ ਕੇ ਮਿਲੇਂ ਤਾਂ ਆਪਣੇ ਪਹਿਲੇ ਰੂਪ ਵਿਚ ਹੀ ਮਿਲੀਂ।'

ਮੁੜ ਜਦ ਸਰਦੀਆਂ ਆਈਆਂ 'ਤਾਂ ਕ੍ਰਿਸਮਸ ਦੇ ਮੌਕੇ ਤੇ ਜਦ ਸਾਰੇ ਡਾਇਰੈਕਟਰ ਨੂੰ ਵਧਾਈਆਂ ਦੇਣ ਤੇ ਫੁਲਾਂ ਆਦਿ ਦੇ ਤੁਹਫ਼ੇ ਭੇਟ ਕਰਨ ਗਏ ਤਾਂ ਸਿਖ ਨੌਜਵਾਨ ਵੀ ਉਨ੍ਹਾਂ ਵਿਚ ਸ਼ਾਮਲ ਸੀ। ਡਾਇਰੈਕਟਰ ਨੇ ਅਗੇ ਹੋ ਕੇ ਸਭ ਤੋਂ ਪਹਿਲਾਂ ਉਸ ਨਾਲ ਹੱਥ ਮਿਲਾਇਆ ਤੇ ਪਿੱਠ ਤੇ ਥਾਪੜਾ ਦੇ ਕੇ ਆਖਿਆ 'ਮਿਸਟਰ ਸਿੰਘ, ਮੈਂ ਤੇਰੇ ਕੋਲੋਂ ਦੂਹਰੀ ਵਧਾਈ ਲੈਣੀ ਹੈ, ਐਤਕਾਂ ਦੀ ਵੀ ਤੇ ਪਿਛਲੇ ਸਾਲ ਦੀ ਵੀ। ਮੈਂ ਬਹੁਤ ਖੁਸ਼ ਹਾਂ ਕਿ ਤੂੰ ਆਪਣੇ ਧਰਮ ਵਿਚ ਮੁੜ ਪੱਕਾ ਹੋ ਗਿਆ ਹੈਂ।'

ਸਿਖ ਨੌਜਵਾਨ ਦੇ ਚਿਹਰੇ ਤੇ ਇਕ ਖੁਸ਼ੀ ਦੀ ਲਹਿਰ ਦੌੜ ਗਈ ਤੇ ਅੱਖਾਂ ਵਿਚੋਂ ਖੁਸ਼ੀ ਦੇ ਅਥਰੂ ਕਿਰਨ ਲਗ ਪਏ।

## [ ੨ ]

ਇਕ ਖੂਬਸੂਰਤ ਤੇ ਲਾਇਕ ਸਿਖ ਨੌਜਵਾਨ ਜਰਮਨੀ ਵਿਚ ਇੰਜਨੀਅਰਿੰਗ ਦੀ ਉਚੀ ਵਿਦਿਆ ਪ੍ਰਾਪਤ ਕਰਨ ਵਾਸਤੇ ਗਿਆ। ਉਥੇ ਇਕ ਜਰਮਨ ਲੜਕੀ ਨਾਲ ਉਸ ਦਾ ਪਿਆਰ ਹੋ ਗਿਆ। ਥੋੜੇ ਸਮੇਂ ਵਿਚ ਹੀ ਵਿਆਹ ਦੀ ਗਲਬਾਤ ਵੀ ਪੱਕੀ ਹੋ ਗਈ। ਨੌਜਵਾਨ ਨੇ ਵਿਆਹ ਦੀ ਤਰੀਕ ਤੋਂ ਕੁਝ ਦਿਨ ਪਹਿਲਾਂ ਕੇਸ ਕਤਲ ਕਰਵਾ ਕੇ ਸਿਖੀ ਬਾਣੇ ਦਾ ਤਿਆਗ ਕਰ ਦਿੱਤਾ। ਨਵੇਂ ਗ਼ੈਰ-ਸਿਖ ਰੂਪ ਵਿਚ ਉਹ ਆਪਣੀ ਪ੍ਰੇਮਕਾ ਨੂੰ ਮਿਲਣ ਗਿਆ। ਜਰਮਨ ਲੜਕੀ ਨੇ ਪਹਿਲਾਂ ਤਾਂ ਉਸ ਨੂੰ ਪਛਾਣਿਆ ਹੀ ਨਾਂਹ। ਪਰ ਜਦ ਉਸ ਦੀ ਆਵਾਜ਼ ਸੁਣ ਕੇ ਪਛਾਣ ਲਿਆ ਤਾਂ ਪੁਛਿਆ ਕਿ ਉਸ ਨੇ ਇੰਜ ਕਿਉਂ ਕੀਤਾ ਹੈ, ਤਾਂ ਨੌਜਵਾਨ ਨੇ ਆਖਿਆ ਕਿ ਉਹ ਈਸਾਈ ਹੋ ਗਿਆ ਹੈ ਤਾਂ ਜੋ ਜਦ ਵਿਆਹ ਹੋਵੇ ਤਾਂ ਤੈਨੂੰ ਤੇ ਤੇਰੇ ਰਿਸ਼ਤੇਦਾਰਾਂ ਨੂੰ ਮੇਰੇ ਸਿਖ ਹੋਣ ਤੋਂ ਕੋਈ ਇਤਰਾਜ਼ ਨਾਂਹ ਹੋਵੇ। ਜਰਮਨ ਲੜਕੀ ਨੇ ਸਖ਼ਤ ਗੁਸੇ ਦਾ ਪ੍ਰਗਟਾਵਾ ਕਰਦੇ ਹੋਏ ਆਖਿਆ "ਮਿਸਟਰ ਸਿੰਘ" ਮੈਂ ਤੈਨੂੰ ਤੇਰੇ ਸਿਖ ਰੂਪ ਵਿਚ ਪਸੰਦ ਕੀਤਾ ਸੀ, ਮੈਂ ਤੇਰੇ ਨਾਲ ਤੇਰੇ ਉਸੇ ਰੂਪ ਵਿਚ ਹੀ ਵਿਆਹ ਕਰਨਾ ਸੀ। ਮੈਂ ਤਾਂ ਸਿਖ ਰਸਮ ਅਨੁਸਾਰ ਵੀ ਸਭ ਕੁਝ ਕਰਨ ਲਈ ਤਿਆਰ ਸਾਂ। ਹੁਣ ਤੇਰਾ ਮੇਰਾ ਵਿਆਹ ਨਹੀਂ ਹੋ ਸਕਦਾ।

ਜਿਸ ਨੂੰ ਆਪਣੇ ਧਰਮ ਤੇ ਧਾਰਮਕ ਰਹੁਰੀਤ ਤੇ ਮਾਣ ਨਹੀਂ, ਤੇ ਜੋ ਧਰਮ ਛੱਡ ਸਕਦਾ ਹੈ, ਉਸ ਤੇ ਮੈਂ ਵਿਸ਼ਵਾਸ਼ ਨਹੀਂ ਕਰ ਸਕਦੀ। ਅਜ ਤੂੰ ਧਰਮ ਛਡਿਆ ਹੈ ਕਲ ਮੈਨੂੰ ਵੀ ਛੱਡ ਸਕਦਾ ਹੈਂ।'

ਉਨ੍ਹਾਂ ਦੋਹਾਂ ਦੀ ਸਾਦੀ ਨਾਂਹ ਹੋ ਸਕੀ। ਲੜਕੇ ਨੇ ਕਈ ਤਰਲੇ ਕੀਤੇ ਕਿ ਉਹ ਮੁੜ ਸਿਖੀ ਰੂਪ ਧਾਰਨ ਕਰਕੇ ਸ਼ਾਦੀ ਕਰਵਾ ਲਏਗਾ ਪਰ ਲੜਕੀ ਉਕੀ ਹੀ ਨਾਂ ਮੰਨੀ, ਉਸ ਨੇ ਇਹੋ ਆਖਿਆ, 'ਤੂੰ ਮੇਰੇ ਤੇ ਜੋ ਵਿਸ਼ਵਾਸ ਤੇ ਹੱਕ ਜਮਾਇਆ ਸੀ ਉਹ ਆਪਣਾ ਧਰਮ ਤਿਆਗ ਕੇ ਹੁਣ ਅਸਲੋਂ ਹੀ ਗਵਾ ਬੈਠਾ ਹੈਂ ਮੈਂ ਤੇਰੇ ਤੇ ਵਿਸ਼ਵਾਸ਼ ਨਹੀਂ ਕਰ ਸਕਦੀ।'

ਬਹੁਤ ਥੋੜੇ ਨੌਜਵਾਨ ਹਨ ਜਿਨ੍ਹਾਂ ਨੂੰ ਇਹ ਇਹਸਾਸ ਹੈ ਕਿ ਸਿਖੀ ਬਾਣੇ ਵਿਚ ਕਿਤਨੀ ਖਿੱਚ ਹੈ ਅਤੇ ਧਰਮ ਤੇ ਧਾਰਮਕ ਰਹੁਰੀਤ ਦੀ ਕੀ ਗੌਰਵਤਾ ਹੈ ?

[ ੩ ]

**ਇਕ ਸਰਦਾਰ ਜੀ ਯੂ. ਪੀ. ਵਿਚ ਪੁਲਿਸ ਦੇ ਇਕ ਵੱਡੇ** ਅਫ਼ਸਰ ਹਨ। ਇਕ ਦਿਨ ਉਹ ਘਰ ਆਏ ਤਾਂ ਦੇਖਿਆ ਕਿ ਉਨ੍ਹਾਂ ਦੀ ਪਤਨੀ ਬਹੁਤ ਚਿੰਤਾ ਵਿਚ ਬੈਠੀ ਹੈ। ਇਉਂ ਭਾਸਦਾ ਸੀ ਕਿ ਉਹ ਰੋਂਦੀ ਵੀ ਰਹੀ ਹੈ। ਆਉਂਦੇ ਹੀ ਸਰਦਾਰ ਜੀ, ਨੇ ਚਿੰਤਾ ਦਾ ਕਾਰਣ ਪੁਛਿਆ। ਪਤਨੀ ਨੇ ਆਖਿਆ–ਤੁਸੀਂ

ਸੁਣਕੇ ਜੱਰ ਨਹੀਂ ਸਕਣਾ। ਇਕ ਬਹੁਤ ਵਡੇ ਸਦਮੇ ਦੀ ਗਲ ਹੈ।.........ਸਾਡਾ ਵੱਡਾ ਕਾਕਾ ਮਰ ਗਿਆ ਹੈ। ਬਾਪ ਨੂੰ ਬਹੁਤ ਦੁਖ ਹੋਇਆ—ਤੇ ਮਸਾਂ ਮਸਾਂ ਅੱਥਰੂ ਰੋਕ ਕੇ ਪੁਛਿਆ, ਕਿਵੇਂ ?' ਮਾਂ ਕੁਝ ਦੇਰ ਚੁੱਪ ਰਹੀ, ਫਿਰ ਉਸਨੇ ਭੁਬਾਂ ਮਾਰ ਕੇ ਰੋਂਦੇ ਹੋਏ ਆਖਿਆ, ਕਾਕੇ ਨੇ ਕੇਸ ਕਤਲ ਕਰਵਾ ਲਏ ਹਨ, ਮੇਰੇ ਵਾਸਤੇ ਉਹ ਮਰ ਗਿਆ ਹੈ। ਮੈਨੂੰ ਉਸ ਦੇ ਇਕ ਦੋਸਤ ਨੇ ਆ ਕੇ ਦਸਿਆ ਹੈ ਤੇ ਮੈਂ ਉਸੇ ਰਾਹੀਂ ਅਖਵਾ ਭੇਜਿਆ ਹੈ ਕਿ ਜੇ ਉਹ ਪਤਿਤ ਹੋ ਗਿਆ ਹੈ ਤਾਂ ਸਾਡੇ ਮਥੇ ਨਾ ਲਗੇ।

ਸਰਦਾਰ ਜੀ, ਜਿਨ੍ਹਾਂ ਕੁਝ ਚਿਰ ਪਹਿਲਾਂ ਰੋਣਾ ਮਸਾਂ ਮਸਾਂ ਰੋਕਿਆ ਸੀ, ਹੁਣ ਰੋਕ ਨਾ ਸਕੇ ਤੇ ਭੁਬਾ ਮਾਰ ਮਾਰ ਕੇ ਰੋਣ ਲਗ ਪਏ। ਉਨ੍ਹਾਂ ਵੀ ਇਹ ਪੱਕਾ ਮਨ ਬਣਾ ਲਿਆ ਕਿ ਪਤਿਤ ਲੜਕੇ ਦੇ ਮਥੇ ਨਹੀਂ ਲਗਣਾ।

ਮਾਪੇ ਆਪਣੇ ਇਸ ਇਰਾਦੇ ਵਿਚ ਪੱਕੇ ਰਹੇ। ਕਿਤਨੇ ਕੁ ਇਹੋ ਜਹੇ ਮਾਪੇ ਹਨ ਜੋ ਕਿ ਇਹ ਮਹਿਸੂਸ ਕਰਦੇ ਹੋਣਗੇ ਕਿ ਜੇ ਉਨ੍ਹਾਂ ਦੀ ਸੰਤਾਨ ਨੇ ਪਤਿਤ ਹੋ ਕੇ ਗੁਰੂ ਤੋਂ ਮੁਖ ਮੋੜ ਲਿਆ ਹੋਵੇ, ਤਾਂ ਉਹ ਉਨ੍ਹਾਂ ਭਾਣੇ ਜੀਵਤ ਨਹੀਂ।

ਉਪਰ ਕਥਿਤ ਮਾਪਿਆਂ ਨੇ ਭਾਵੇਂ ਆਪਣੇ ਲੜਕੇ ਨੂੰ ਮੂੰਹ ਨਹੀਂ ਸੀ ਲਾਇਆ ਪਰ ਉਹ ਨਿਤ ਅਰਦਾਸਾਂ ਕਰਦੇ ਰਹੇ ਕਿ ਉਨ੍ਹਾਂ ਦਾ ਲੜਕਾ ਵਾਪਸ ਸਿਖੀ ਸਰੂਪ ਵਿਚ ਆ

ਜਾਵੇ। ਉਨ੍ਹਾਂ ਦੀ ਸੁਣੀ ਗਈ। ਲੜਕੇ ਨੇ ਆਪਣੀ ਗ਼ਲਤੀ ਅਨੁਭਵ ਕੀਤੀ। ਮਾਪਿਆਂ ਤੋਂ ਮਾਫ਼ੀ ਮੰਗੀ ਤੇ ਮੁੜ ਸਿਖੀ ਸਰੂਪ ਵਿਚ ਪਰਵੇਸ਼ ਕਰ ਲਿਆ। ਮਾਪਿਆਂ ਨੂੰ ਬਹੁਤ ਖੁਸ਼ੀ ਹੋਈ।

ਉਹ ਮਾਪੇ ਧੰਨ ਹਨ ਜੋ ਕਿ ਧਾਰਮਕ ਤੌਰ ਤੇ ਭੁਲੜ ਸੰਤਾਨ ਨੂੰ ਸਿਧੇ ਰਸਤੇ ਤੇ ਪਾਣ ਲਈ ਇਤਨੇ ਤਰਲੇ ਕਰਦੇ ਹਨ। ਇਤਨੀਆਂ ਅਰਦਾਸਾਂ ਕਰਦੇ ਹਨ।

[ ੪ ]

ਟਾਂਗੇ ਵਿਚ ਪਿਛਲੀ ਸੀਟ ਤੇ ਬੈਠੇ ਨੌਜਵਾਨ ਨੇ ਇਕ ਦਮ ਟਾਂਗੇ ਵਾਲੇ ਨੂੰ ਆਖਿਆ ਕਿ ਉਹ ਟਾਂਗਾ ਰੋਕੇ। ਟਾਂਗਾ ਰੁਕ ਗਿਆ। ਛਾਲ ਮਾਰ ਕੇ ਉਹ ਹੇਠਾਂ ਉਤਰਿਆ ਤੇ ਆਪਣੇ ਹੈਟ ਨੂੰ ਸਾਂਭਦੇ ਹੋਏ ਪੈਦਲ ਤੁਰੀ ਜਾਂਦੇ ਇਕ ਸਿਖ ਨੌਜਵਾਨ ਨੂੰ ਵਾਜ ਮਾਰਦੇ ਹੋਏ ਆਖਣ ਲਗਾ 'ਹੈਲੋ, ਪ੍ਰੀਤਮ ਸਿੰਘ! ਯਾਰ ਹੱਦ ਹੀ ਹੋ ਗਈ। ਅਜ ਅਚਾਨਕ ਮੇਲ ਹੋ ਗਿਆ। ਕਿਤਨੇ ਹੀ ਸਾਲ ਹੋਏ ਸਾਨੂੰ ਵਿਛੜਿਆਂ?' ਸਿਖ ਨੌਜਵਾਨ ਨੂੰ ਆਵਾਜ਼ ਤਾਂ ਜਾਣੀ ਪਛਾਣੀ ਲਗੀ ਪਰ ਉਹ ਹੈਟ ਵਾਲੇ ਨੂੰ ਪਛਾਣ ਨਾ ਸਕਿਆ। "ਮੈਂ ਤੁਹਾਨੂੰ ਪਛਾਣ ਨਹੀਂ ਸਕਿਆ।" "ਓ ਯਾਰ! ਕਮਾਲ ਏ। ਮੈਂ ਜਗਦੇਵ ਸਿੰਘ ਸੰਧੂ ਹਾਂ।" ਸਿਖ ਨੌਜਵਾਨ ਨੇ ਉਸ ਨੂੰ ਮੁੜ ਪੁਛਿਆ "ਤੁਸੀਂ ਕਿਹੜੇ ਜਗਦੇਵ

ਸਿੰਘ ਸੰਧੂ ਹੋ ?" "ਤੇਰਾ ਜਮਾਤੀ ਹੋਰ ਕੌਣ। ਯਾਦ ਨਹੀਂ ਅਸੀਂ ਐਫ. ਸੀ. ਕਾਲਜ ਵਿਚ ਇਕੱਠੇ ਪੜ੍ਹਦੇ ਹੁੰਦੇ ਸਾਂ।"

ਹੁਣ ਪੈਦਲ ਤੁਰੇ ਜਾਂਦੇ ਸਿਖ ਨੌਜਵਾਨ ਪ੍ਰੀਤਮ ਸਿੰਘ ਨੂੰ ਸਭ ਯਾਦ ਆ ਗਿਆ ਕਿ ਉਸ ਨਾਲ ਕਿਹੜਾ ਜਗਦੇਵ ਸਿੰਘ ਪੜ੍ਹਦਾ ਸੀ। ਉਹ ਇਕ ਦੂਜੇ ਦੇ ਚੰਗੇ ਨੇੜਤਾ ਵਾਲੇ ਮਿੱਤਰ ਸਨ। ਹੋਸਟਲ ਵਿਚ ਵੀ ਦੋਹਾਂ ਦੇ ਕਮਰੇ ਨਾਲ ਨਾਲ ਸਨ। ਇਕੱਠੇ ਬੈਠਣਾ, ਇਕੱਠੇ ਖਾਣਾ, ਪੀਣਾ, ਖੇਡਣਾ ਆਦਿ। ਸਭ ਯਾਦਾਂ ਇਕ ਛਿਨ ਭਰ ਵਿਚ ਉਸ ਦੇ ਮਨ ਵਿਚੋਂ ਲੰਘ ਗਈਆਂ। ਪ੍ਰੀਤਮ ਸਿੰਘ ਨੇ ਇਕ ਦਮ ਆਖਿਆ—"ਠੀਕ ਯਾਦ ਆ ਗਿਆ। ਪਰ ਮੇਰੇ ਨਾਲ ਜੋ ਜਗਦੇਵ ਸਿੰਘ ਸੰਧੂ ਪੜ੍ਹਦਾ ਸੀ ਉਹ ਤਾਂ ਸਾਬਤ ਸੂਰਤ ਸੀ। ਉਸਦੇ ਸਿਰ ਤੇ ਦਸਤਾਰ ਸੀ, ਉਹ ਸਰਦਾਰ ਸੀ। ਤੁਸੀਂ ਤਾਂ ਹੈਟ ਵਾਲੇ ਕੋਈ ਮਿਸਟਰ ਹੋ, ਸਰਦਾਰ ਨਹੀਂ ਹੋ।"

ਜਗਦੇਵ ਸਿੰਘ ਨੇ ਆਖਿਆ—"ਯਾਰ ! ਮੈਂ ਜਦ ਉੱਚੀ ਵਿਦਿਆ ਪ੍ਰਾਪਤ ਕਰਨ ਲਈ ਵਲੈਤ ਗਿਆ ਤਾਂ ਉਥੇ ਇੰਜ ਬਣਨਾ ਪਿਆ...।"

ਪ੍ਰੀਤਮ ਸਿੰਘ ਵਿਚੋਂ ਹੀ ਬੋਲ ਪਿਆ—"ਉਹ ਕੈਸੀ ਉੱਚੀ ਵਿਦਿਆ ਜੋ ਧਰਮ ਵਲੋਂ ਨੀਵਾਂ ਕਰ ਦੇਵੇ।"

ਮਿਸਟਰ ਸੰਧੂ—'ਚਲ ਯਾਰ ਟਾਂਗੇ ਵਿਚ ਬੈਠ, ਅਸੀਂ

ਇਕੱਠੇ ਚਲਦੇ ਹਾਂ, ਨਾਲੇ ਮੈਂ ਤੈਨੂੰ ਸਾਰੀ ਗਲ ਸੁਣਾਂਦਾ ਹਾਂ।'

ਪ੍ਰੀਤਮ ਸਿੰਘ—'ਮੇਰਾ ਮਿਤਰ ਸਰਦਾਰ ਜਗਦੇਵ ਸਿੰਘ ਸੰਧੂ ਸੀ, ਮਿਸਟਰ ਸੰਧੂ ਨਹੀਂ। ਤੁਸਾਂ ਧਰਮ ਛਡਿਆ, ਮੈਂ ਮਿਤਰਤਾ ਛਡੀ। ਮੇਰੀ ਆਪ ਨਾਲ ਕੋਈ ਜਾਣ ਪਛਾਣ ਨਹੀਂ, ਜਿਸ ਸਰਦਾਰ ਜਗਦੇਵ ਸਿੰਘ ਨਾਲ ਸੀ ਉਹ ਮੇਰੇ ਸਾਹਮਣੇ ਨਹੀਂ ਇਸ ਲਈ ਮੈਨੂੰ ਅਫ਼ਸੋਸ ਹੈ ਤੇ ਆਪ ਨਾਲ ਜਾਣ ਤੋਂ ਇਨਕਾਰ ਕਰਨ ਤੇ ਮਜਬੂਰ ਹਾਂ। ਮਾਫ਼ ਕਰਨਾ।'

ਮਿਸਟਰ ਸੰਧੂ, 'ਯਾਰ। ਇਹ ਚੰਗਾ ਮਜ਼ਾਕ ਹੈ......।'

ਪ੍ਰੀਤਮ ਸਿੰਘ, 'ਇਹ ਮਜ਼ਾਕ ਨਹੀਂ......ਜੋ ਕੁਝ ਮੈਂ ਅਨੁਭਵ ਕਰ ਰਿਹਾ ਹਾਂ ਉਹੀ ਕਹਿ ਰਿਹਾ ਹਾਂ।......ਤੁਸੀਂ ਜੇ ਮੁੜ ਸਾਬਤ ਸੂਰਤ ਬਣ ਜਾਓ, ਸਿਰ ਤੇ ਦਸਤਾਰ ਸਜਾ ਲਓ, ਤਾਂ ਮੈਨੂੰ ਜੋ ਸੇਵਾ ਕਹੋ ਉਸ ਲਈ ਮੈਂ ਹਾਜ਼ਰ ਹਾਂ, ਹੁਣ ਮੈਂ ਖਿਮਾ ਚਾਹੁੰਦਾ ਹਾਂ।'

ਫਿਰ ਪ੍ਰੀਤਮ ਸਿੰਘ ਨੇ ਇਕ ਦਮ ਆਪਣੀ ਜੇਬ ਵਿਚੋਂ ਬਟੂਆ ਕਢਿਆ ਤੇ ਉਸ ਵਿਚੋਂ ਆਪਣੇ ਨਾਮ-ਪਤੇ ਦਾ ਨਿੱਕਾ ਜਿਹਾ ਛਪਿਆ ਹੋਇਆ ਕਾਰਡ ਕਢ ਕੇ ਮਿਸਟਰ ਸੰਧੂ ਦੇ ਹਥ ਫੜਾਉਂਦੇ ਹੋਏ ਆਖਿਆ, 'ਇਹ ਹੈ ਮੇਰਾ ਥਾਂ-ਪਤਾ। ਜੇ ਮੁੜ ਸਿਖੀ ਬਾਣੇ ਵਿਚ ਆ ਜਾਓ ਤਾਂ ਜੀ ਆਇਆ ਨੂੰ......।'

ਪ੍ਰੀਤਮ ਸਿੰਘ ਦੀਆਂ ਅੱਖਾਂ ਵਿਚ ਅਥਰੂ ਆ ਗਏ, ਉਹ

ਆਪਣੇ ਰਾਹ ਤੁਰ ਪਿਆ ਤੇ ਮਿਸਟਰ ਸੰਧੂ ਹੈਰਾਨ ਸੀ, ਮਾਯੂਸ ਸੀ। ਉਹ ਆਪਣੇ 'ਮਿਤਰ' ਵਲ ਮੂੰਹ ਅੱਡੀ ਓਦੋਂ ਤਕ ਵੇਖਦਾ ਰਿਹਾ ਜਦ ਤਕ ਕਿ ਪ੍ਰੀਤਮ ਸਿੰਘ ਅਖੋਂ ਓਹਲੇ ਨਾ ਹੋ ਗਿਆ।

ਕਿਤਨੇ ਹਨ ਇਹੋ ਜਹੇ ਗੁਰਸਿਖ ਜੋ ਪ੍ਰੀਤਮ ਸਿੰਘ ਵਾਂਗ ਆਪਣੇ ਮਨ ਵਿਚ ਸਿਖੀ ਲਈ ਇਤਨਾ ਦਰਦ ਰਖਦੇ ਹਨ। ਜੋ ਆਪਣੇ ਮਿਤਰਾਂ ਨੂੰ ਵੀ ਸੱਚੀ ਗਲ ਕਹਿਣੋਂ ਨਹੀਂ ਝਿਜਕਦੇ। ਜੋ ਮਿਤਰਤਾ ਨਾਲੋਂ ਧਰਮ ਨੂੰ ਤਰਜੀਹ ਦੇਂਦੇ ਹਨ ?

ਛੇ ਕੁ ਮਹੀਨੇ ਬਾਦ ਸਵੇਰੇ ਸਵੇਰੇ ਪ੍ਰੀਤਮ ਸਿੰਘ ਦੇ ਘਰ ਦਾ ਬੂਹਾ ਖੜਕਿਆ। ਇਕ ਤਿਆਰ-ਬਰ ਤਿਆਰ ਸੁਹਣੇ ਸਰਦਾਰ ਜੀ ਵਾਜਾਂ ਮਾਰ ਰਹੇ ਸਨ-ਪ੍ਰੀਤਮ ਸਿੰਘ। ਬੂਹਾ ਖੁਲ੍ਹਿਆ, ਪ੍ਰੀਤਮ ਸਿੰਘ ਨੇ ਦੇਖਦਿਆਂ ਹੀ ਪਛਾਣ ਲਿਆ 'ਜਗਦੇਵ ਸਿੰਘ!' .........ਬੱਸ ਇਸ ਤੋਂ ਵੱਧ ਉਹ ਕੁਝ ਨਾ ਕਹਿ ਸਕਿਆ ਤੇ ਆਪਣੇ ਮਿਤਰ ਨੂੰ ਗਲਵਕੜੀ ਪਾ ਕੇ ਅੰਦਰ ਲੈ ਗਿਆ। ਦੋਵੇਂ ਰੋ ਰਹੇ ਸਨ। ਪਿਆਰ ਵਿਚ।

## ਰਾਜਡੰਡ

ਵਕਤੀ ਹਕੂਮਤਾਂ ਵਲੋਂ ਆਪੋ ਆਪਣੇ ਕਾਨੂੰਨੀ ਢਾਂਚੇ ਅਨੁਸਾਰ, ਦੋਸ਼ੀਆਂ ਨੂੰ ਫਾਂਸੀ ਜਾਂ ਕੈਦ ਅਥਵਾ ਜੁਰਮਾਨਾ

ਆਦਿਕ ਦੀ ਸਜ਼ਾ ਦੇਣ ਨੂੰ 'ਰਾਜਡੰਡ' ਕਹਿੰਦੇ ਹਨ। ਪ੍ਰੰਤੂ ਮੌਜੂਦਾ ਹਕੂਮਤ ਦੇ ਵਿਧਾਨ ਵਿਚ ਇਸ ਡੰਡ ਦਾ ਉਪ੍ਰੋਕਤ ਦੋਸ਼ੀਆਂ [ਪਤਿਤਾਂ] ਨਾਲ ਨਾ ਹੀ ਇਤਨਾ ਸਬੰਧ ਹੈ ਤੇ ਨਾ ਹੀ ਸਿੱਖ ਪੰਥ ਨੂੰ ਇਸ ਆਪਣੀ [ਨਾਮ ਮਾਤ੍ਰ] ਹਕੂਮਤ ਉਤੇ ਕੋਈ ਆਸ ਹੈ। ਕਾਰਣ ਇਹ ਕਿ ਇਕ ਵੇਰਾਂ ਪੰਜਾਬ ਦੇ ਮਾਲ ਮੰਤਰੀ ਸ: ਆਤਮਾ ਸਿੰਘ ਜੀ ਨੇ ਸਿੱਖ ਮੁਲਾਜ਼ਮਾਂ ਨੂੰ ਗੁਰਮਤਿ ਅਨੁਸਾਰ ਰਹਿਤ ਬਹਿਤ ਵਿਚ ਪ੍ਰਪੱਕ ਹੋਣ ਲਈ ਕੁਝ ਸ਼ਬਦ ਵਰਤੇ ਤਾਂ ਦੂਜਿਆਂ ਨੂੰ ਫ਼ਿਰਕੂ ਫ਼ਿਰਕੂ ਆਖ ਕੇ ਭੰਡੱਣ ਵਾਲੇ 'ਫ਼ਿਰਕੂ ਪ੍ਰੈਸ' ਅਤੇ ਹਕੂਮਤ ਦੇ ਫ਼ਿਰਕੂ ਪੁਰਜ਼ਿਆਂ ਨੇ 'ਅੰਦਰ ਕਮਾਣਾ ਸਰਪਰ ਉਘੜੈ' ਗੁਰਵਾਕ ਅਨੁਸਾਰ ਉਹ ਹਾਲ ਪਾਹਰਿਆ ਮਚਾਇਆ ਸੀ ਜੋ ਰਹੇ ਰੱਬ ਦਾ ਨਾਂ। ਹਾਲਾਂਕਿ ਬਦੇਸ਼ੀ ਹਕੂਮਤ ਸਮੇਂ ਰਹਿਤਵਾਨ ਸਿੱਖਾਂ ਦਾ ਸਤਿਕਾਰ ਕੀਤਾ ਜਾਂਦਾ ਸੀ, ਬਲਕਿ ਸਿੱਖ ਫ਼ੌਜਾਂ ਵਿਚ ਸਿੱਖੀ ਧਰਮ ਵਿਚ ਪ੍ਰਪੱਕ ਰਹਿਣ ਲਈ ਉਚੇਚਾ ਅੰਮ੍ਰਿਤ ਪ੍ਰਚਾਰ ਕਰਾਇਆ ਜਾਂਦਾ ਸੀ।

ਇਥੇ ਬੱਸ ਨਹੀਂ ਇਕ ਵੇਰਾਂ ਪਟਿਆਲੇ ਵਿਚ ਇਕ ਅੰਗਰੇਜ਼ ਅਫ਼ਸਰ ਦੇ ਆਉਣ ਸਮੇਂ ਸ੍ਵਾਗਤ ਹਿਤ ਆਇਆਂ ਸੁਆਗਤੀਆਂ ਵਿਚ ਇਕ ਸ: ਝੰਡਾ ਸਿੰਘ ਸਨ, ਜਦੋਂ ਅਫ਼ਸਰ ਦੇ ਗਲ ਵਿਚ ਹਾਰ ਪਾਉਣ ਲਗੇ ਤਾਂ ਉਸ ਅਫ਼ਸਰ ਨੇ ਹੱਥ ਵਿਚਲਾ ਛੋਟਾ ਡੰਡਾ ਉਲਾਰ ਕੇ ਉਸ ਨੂੰ ਪਿਛੇ ਹਟਾ ਦਿਤਾ

ਅਤੇ ਹਾਰ ਗਲ ਵਿਚ ਨਾ ਪੁਆਇਆ । ਨਿਕਟ ਵਰਤੀਆਂ ਦੇ ਪੁਛਣ ਤੇ ਉਸ ਅੰਗਰੇਜ਼ ਨੇ ਇਹ ਕਿਹਾ ਕਿ ਇਸ ਸਿੱਖ ਦੀ ਦਾੜ੍ਹੀ ਕਤਰੀ ਹੋਈ ਹੈ ਜੋ ਕਿ ਗੁੰਡੇ ਕਤਰਾਉਂਦੇ ਹਨ, ਸ਼ਰੀਫ਼ ਸਿੱਖ ਨਹੀਂ ਕਤਰਾਉਂਦੇ ਪਰ ਮੈਂ ਗੁੰਡਿਆਂ ਥਾਵੇਂ ਸ਼ਰੀਫ਼ਾਂ ਤੋਂ ਸਵਾਗਤ ਕਰਾਉਣ ਆਇਆ ਹਾਂ ।

## ਜਮਡੰਡ

ਅਨੇਕਾਂ ਦੋਸ਼ੀ ਧਰਮ ਡੰਡ ਅਗੇ ਨਹੀਂ ਝੁਕਦੇ ਅਤੇ ਜ਼ਾਤ, ਜ਼ੋਰ ਜਾਂ ਕਿਸੇ ਧੜੇ ਦੀ ਓਟ ਲੈ ਕੇ ਅਥਵਾ ਹੋਰ ਕਿਸੇ ਨਾ ਕਿਸੇ ਹੀਲੇ ਸਮਾਜ ਅਤੇ ਰਾਜਡੰਡ ਤੋਂ ਵੀ ਬੱਚ ਜਾਂਦੇ ਹਨ ਪ੍ਰੰਤੂ 'ਅਗੈ ਜਾਤਿ ਨਾ ਜੋਰੁ ਹੈ, ਅਗੈ ਜੀਉ ਨਵੇ' ਗੁਰਵਾਕ ਅਨੁਸਾਰ ਪਰਲੋਕ ਵਿਚ ਨਵੇਂ ਜੀਆਂ [ਜਮਾਂ] ਨਾਲ ਵਾਹ ਪੈਣ ਕਾਰਨ 'ਜਾਤਿ ਜੋਰ' ਦਾ ਲਿਹਾਜ ਨਹੀਂ । ਇਸ ਹਿਤ ਜਮਡੰਡ ਤੋਂ ਕੋਈ ਦੋਸ਼ੀ ਵੀ ਨਹੀਂ ਬਚ ਸਕਦਾ । ਜਿਵੇਂ ਕਿ 'ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ' ਮਹਾਂ ਵਾਕ ਤੋਂ ਹੋਰ ਵੀ ਵਧੇਰੇ ਸਪੱਸ਼ਟ ਹੋ ਰਿਹਾ ਹੈ । ਤਾਂ ਤੇ ਪਤਿਤ ਆਦਿਕ ਦੋਸ਼ੀਆਂ ਨੂੰ ਜਮਡੰਡ ਪਰਥਾਇ ਹੇਠ ਲਿਖੀ ਕਹਾਵਤ ਰਾਹੀਂ ਸੂਚਨਾ ਦਿਤੀ ਜਾਂਦੀ ਹੈ ।

ਕਿਸੇ ਮੰਗਤੇ ਨੇ ਇਕ ਧਨਾਢ ਤੋਂ ਕੁਝ ਦਾਨ ਮੰਗਿਆ, ਤਾਂ ਧਨਾਢ ਨੇ ਕਿਹਾ ਕਿ ਮੈਂ ਆਪਣੀ ਦਾਹੜੀ ਦੋਹਾਂ ਹਥਾਂ ਨਾਲ ਖਿਚਾਂਗਾ, ਜਿਤਨੇ ਰੋਮ [ਵਾਲ] ਹੱਥਾਂ ਵਿਚ ਆ ਜਾਣਗੇ ਉਤਨੇ ਰੁਪੈ ਤੈਨੂੰ ਦੇ ਦਿਆਂਗਾ। ਇਹ ਕਹਿ ਕੇ ਉਸ ਨੇ ਆਪਣੀ ਦਾਹੜੀ ਖਿੱਚੀ ਪਰ ਹਥਾਂ ਵਿਚ ਵਾਲ ਇੱਕ ਵੀ ਨਾ ਆਇਆ। ਤੱਦ ਮੰਗਤੇ ਨੇ ਕਿਹਾ ਕਿ ਹਜ਼ੂਰ 'ਦਾਹੜੀ ਵੀ ਆਪਦੀ ਅਤੇ ਹੱਥ ਵੀ ਤੁਹਾਡੇ ਆਪਣੇ, ਪਰ ਜੇ ਦਾਹੜੀ ਹੋਵੇ ਤੁਹਾਡੀ, ਹੱਥ ਹੋਣ ਮੇਰੇ, ਫਿਰ ਵੇਖਣਾ ਕਿ ਕਿਤਨੇ ਕੁ ਰੁਪੈ ਦੇਣੇ ਪੈਣਗੇ।'

ਤਾਤਪਰਜ ਇਹ ਕਿ ਇਸ ਮਨੁੱਖ ਜਨਮ ਵਿਚ ਤਾਂ ਕੇਸ ਦਾਹੜੀਆਂ ਵੀ ਤੁਹਾਡੀਆਂ ਤੇ ਕੇਂਚੀਆਂ ਉਸਤਰਿਆਂ ਵਾਲੇ ਹੱਥ ਵੀ ਤੁਹਾਡੇ ਜਾਂ ਹਮਾਮਾਂ [ਨਾਈਆਂ] ਦੇ; ਪਰ ਭਾਈ ਤਾਰੂ ਸਿੰਘ ਜੀ ਆਦਿਕ ਸ਼ਹੀਦਾਂ ਦੀ ਦਰਗਾਹੇ, ਸਿਰ ਹੋਣਗੇ ਪਤਿਤਾਂ ਦੇ ਤੇ ਹੱਥ ਹੋਣਗੇ ਡੰਡਿਆਂ ਵਾਲੇ ਜਮਾਂ ਦੇ। ਫਿਰ ਪਤਾ ਲੱਗੇਗਾ, ਪ੍ਰੰਤੂ ਫਿਰ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਗਈ ਖੇਤ।'

"ਪਛੋਤਾਵਾ ਨਾ ਮਿਲੈ ਜਬ ਚੂਕੈ ਗੀ ਸਾਰੀ ॥"
"ਕਹੁ ਕਬੀਰ ਤਬ ਹੀ ਨਰੁ ਜਾਗੈ ॥
ਜਮ ਕਾ ਡੰਡੁ ਮੂੰਡ ਮਹਿ ਲਾਗੈ।"



## • ਗੁਰੂ ਨਾਨਕ ਦਰਪਣ

ਇਸ ਪੁਸਤਕ ਵਿਚ ਗੁਰਮਤਿ ਦੇ ਵੱਖ ਵੱਖ ਵਿਸ਼ਿਆ ਤੇ ੧੯ ਲੇਖ ਹਨ। ਖੋਜ ਭਰਪੂਰ ਪੁਸਤਕ ਹੈ। ਜਿਸਨੂੰ ਪੜ੍ਹਣ ਨਾਲ ਕਈ ਭੁਲੇਖੇ ਦੂਰ ਹੋ ਜਾਂਦੇ ਹਨ ਤੇ ਗੁਰਬਾਣੀ ਦੀ ਸੂਹਜ ਸਮਝ ਪੈਂਦੀ ਹੈ। ਗੁਰਬਾਣੀ ਤੇ ਇਤਿਹਾਸ ਕਰਕੇ ਜਗਤ ਗੁਰੂ ਨਾਨਕ ਸਾਹਿਬ ਦੀ ਮਹਾਨਤਾ ਦਰਸਾਈ ਹੈ।

## • ਗੁਰੂ ਅਰਜਨ ਦੀਦਾਰੇ

ਇਸ ਪੁਸਤਕ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਵੱਖ ਵੱਖ ਪਹਿਲੂਆਂ ਤੋਂ ਦੇਖਿਆ ਗਿਆ ਹੈ ਤੇ ਨਾਲ ਹੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਸੰਬੰਧੀ ਪਏ ਭੁਲੇਖਿਆਂ ਨੂੰ ਦੂਰ ਕਰਨ ਲਈ ਕੁਝ ਕੁ ਸ਼ਬਦਾਂ ਦੇ ਅਰਥ ਵੀ ਦਿਤੇ ਹਨ।

## • ਸ਼ਿਵਾ ਸੰਬੰਧੀ ਜਾਣ-ਪਛਾਣ

ਇਸ ਵਿੱਚ 'ਦੇਹ ਸ਼ਿਵਾ' ਵਾਲਾ ਸਵਯਾ ਸੰਬੰਧੀ ਖੋਜ ਭਰਪੂਰ ਜਾਣਕਾਰੀ ਦਿਤੀ ਗਈ ਹੈ।

ਮਿਲਣ ਦਾ ਪਤਾ
ਗਿਆਨੀ ਭਾਗ ਸਿੰਘ
82
[redacted], ਸੰਤ ਨਗਰ ਨਵੀਂ ਦਿੱਲੀ-੨੪